

੧ਓ ਸਤਿਗੁਰ ਪ੍ਰਸਾਦਿ ॥



# ਗੁਰਮਤਿ ਸਾਧਨ


**ਲੇਖਕ : ਬੀਬੀ ਵਿਦਿਆ ਕੌਰ**

**ਗੋਤਮ ਨਗਰ, ਨਵੀਂ ਦਿੱਲੀ**


**ਸੇਵਾ ਵਲੋਂ :**

ਸਰਦਾਰ ਕਰਤਾਰ ਸਿੰਘ ( ਯੂਸਫ ਸਰਾਏ ) ਨੇ ਆਪਣੇ ਪਿਤਾ ਸਰਦਾਰ ਆਸਾ ਸਿੰਘ ਜੀ ਦੀ ਯਾਦ ਵਿਚ ਸਾਧ ਸੰਗਤ ਦੀ ਪਿਆਰ ਭੇਟ ਕੀਤਾ ।

# ਗੁਰਮਤਿ ਸਾਧਨ

ੴ ਸਤਿਗੁਰ ਪ੍ਰਸਾਦਿ ॥

ਆਓ ਖਾਲਸਾ ਜੀ, ਜਰਾ ਠੰਡੇ ਦਿਮਾਗ ਨਾਲ ਗੁਰਮਤ ਦਾ ਨਿਸ਼ਾਨਾ ਰਖਕੇ ਵੀਚਾਰ ਕਰੀਏ ਜੇ ਕਿਧਰੇ ਗੁਰੂ ਦੇ ਨਿਸ਼ਾਨੇ ਤੋਂ ਦੂਰਾਡੇ ਤੇ ਨਾ ਚਲੇ ਗਏ ਜੇ ਗੁਰਬਾਣੀ ਦੀ ਖੋਜ ਕਰਨ ਲਗੀਏ ਤੇ ਇਤਿਹਾਸ ਨੂੰ ਫੋਲੀਏ ਤੇ ਪਤਾ ਚਲਦਾ ਹੈ ਕਿ ਦੁਰਾਡੇ ਜਾਣਾ ਤਾਂ ਪਿਛੇ ਰਿਹਾ ਅਸੀਂ ਗੁਰੂ ਨਾਲੋਂ ਟੁਟ ਚੁਕੇ ਹਾਂ। ਅਜ ਤੋਂ 100 ਸਾਲ ਦੇ ਅਗੇ ਪਿਛੇ ਦਾ ਇਤਿਹਾਸ ਗਵਾਹੀ ਦੇ ਰਿਹਾ ਹੈ ਕਿ ਮਾਨ ਯੋਗ ਕਰਨੀ ਵਾਲੀਆਂ ਹਸਤੀਆਂ ਬਾਬਾ ਕਰਮ ਸਿੰਘ ਜੀ, ਬਾਬਾ ਸੁੰਦਰ ਸਿੰਘ ਜੀ, ਬਾਬਾ ਅਤਰ ਸਿੰਘ ਜੀ, ਭਾਈ ਸਾਹਿਬ ਵੀਰ ਸਿੰਘ ਜੀ, ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਅਤੇ ਹੋਰ ਅਣਗਿਣਤ ਹਸਤੀਆਂ ਨੇ ਜਿਨ੍ਹਾਂ ਨੇ ਪੰਥ ਅੰਦਰ ਗੁਰਮਤ ਲਈ ਆਵਾਜ਼ ਉਠਾਈ. ਤੇ ਕਲਗੀਧਰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਪੂਰਨਿਆਂ ਤੇ ਆਪ ਚਲ ਕੇ ਦੁਨੀਆਂ ਨੂੰ ਗੁਰਮਤ ਨਾਲ ਜੋੜਿਆ। ਲੱਖਾਂ ਅੰਮ੍ਰਿਤ ਧਾਰੀ ਪੈਦਾ ਕੀਤੇ। ਅਜ ਉਨ੍ਹਾਂ ਦੀਆਂ ਕਰਨੀਆਂ ਤਾਂ ਲਿਖੀ ਜਾਂਦੇ ਹਾਂ ਹਵਾਲਾ ਦੇਣਾ ਬਹੁਤ ਜ਼ਰੂਰੀ ਹੈ ਪਰ ਸਿੱਖ ਪੰਥ ਦਾ ਬੱਚਾ ਬੱਚਾ ਜਦੋਂ ਤੋਂ ਪੈਸਾ ਤੇ ਸੁਆਰਥੀ ਐਜੂਕੇਸ਼ਨ ਹੜਾਂ ਵਿਚ ਘੁਸ ਗਈ ਤੇ ਆਸਤੇ ਆਸਤੇ ਧਰਮ ਛਡਦੇ ਗਏ। ਸਭ ਚੀਜ਼ਾਂ ਚਾਹੀਦੀਆ ਹਨ ਪਰ ਧਰਮ ਵਲੋਂ ਅਵੇਸਲੇ ਹੋ ਗਏ। ਦੇਖਣ ਵਿਚ ਆ ਰਿਹਾ ਹੈ ਕਿ ਜਿਹੜੇ ਇਸ ਵਕਤ ਵਡੀ ਉਮਰ ਦੇ ਮੌਜੂਦ ਹਨ ਉਹ ਆਪ ਭਾਂ ਠੀਕ ਹਨ ਪਰ ਬੱਚਿਆਂ ਦਾ ਸੁਧਾਰ ਨਹੀਂ ਕਰ ਸਕੇ। ਸਮੇਂ ਦੀ ਤਾਸੀਰ ਨੂੰ ਵੇਖਣਾ ਹੈ, ਕੋਈ ਪਤਿਤ ਹੋ ਰਿਹਾ ਹੈ। ਬੀਬੀਆਂ ਫੈਸ਼ਨ-ਪ੍ਰਸਤੀ ਵਿਚ ਪੈ ਗਈਆਂ ਹਨ। ਕਲੱਬਾਂ ਵਿਚ ਕੌੜਾ ਪਾਣੀ ਚਲ ਰਿਹਾ ਹੈ। ਸਿੱਖ ਦਾ ਸਰੂਪ ਜਿਸ ਤਰ੍ਹਾਂ ਇਕ ਮਿਲਟਰੀ-ਮੈਨ ਜਾਂ ਪੁਲੀਸ-ਮੈਨ ਦੀ ਵਰਦੀ ਕਰਕੇ ਪਹਿਚਾਨ ਹੁੰਦੀ ਹੈ ਜੇ ਉਨ੍ਹਾਂ ਨੂੰ ਟਰੇਨਿੰਗ ਨਾ ਦਿਤੀ ਜਾਵੇ ਤੇ ਆਪਣੀ ਸਰਵਿਸ ਤੋਂ ਨਿਕਾਰੇ ਹੋ ਜਾਂਦੇ ਹਨ, ਇਸੇ ਤਰ੍ਹਾਂ ਜਿਥੇ ਸਿੰਘ ਦਾ ਬਾਹਰਲਾ ਸਰੂਪ ਹੈ ਇਸੇ ਤਰ੍ਹਾਂ ਗੁਰਮਤ ਰਾਹੀਂ ਹਿਰਦੇ ਅੰਦਰ ਟਰੇਨਿੰਗ ਦੇਣੀ ਬਹੁਤ ਜ਼ਰੂਰੀ ਹੈ। ਇਨ੍ਹਾਂ ਵਡਾ ਖਜ਼ਾਨਾ ਗੁਰੂ ਜੀ ਸਿੱਖ ਪੰਥ ਨੂੰ ਸੌਂਪ ਗਏ ਹਨ, ਜਿਹੜਾ ਕਿ ਸਾਰੀਆਂ ਕੌਮਾਂ ਨਾਲੋਂ ਨਿਆਰਾ ਹੈ। ਮੁਸਲਮਾਨਾਂ ਦਾ ਕੁਰਾਨ ਸ਼ਰੀਫ ਬਹੁਤ ਸਮੇਂ ਪਿਛੋਂ

ਲਿਖਣ ਹੋਇਆ। ਈਸਾ-ਮਸੀਹ ਦੀ ਬਾਈਬਲ ਵੀ ਪਿਛੋਂ ਲਿਖਣ ਹੋਈ। ਗੁਰੂ ਗ੍ਰੰਥ ਸਾਹਿਬ ਜੀ ਜੁਗੋ-ਜੁਗ ਅਟੱਲ ਗੁਰੂ ਅਰਜਨ ਸਾਹਿਬ ਜੀ ਨੇ ਆਪ ਸਾਰੀ ਬਾਣੀ ਇਕੱਤਰ ਕਰਕੇ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ। ਫਿਰ ਵੀ ਗੁਰਬਾਣੀ ਨੂੰ ਵਰਤਾਓ ਵਿਚ ਨਹੀਂ ਲਿਆ ਜਾ ਰਿਹਾ। ਜਿਸ ਤਰ੍ਹਾਂ ਅਗੇ ਵੇਦ-ਸ਼ਾਸਤਰ ਪੜੇ ਜਾਂਦੇ ਸਨ, ਇਸੇ ਤਰ੍ਹਾਂ ਗੁਰਬਾਣੀ ਨੂੰ ਅਜ ਪੜ੍ਹਿਆ ਜਾ ਰਿਹਾ ਹੈ। ਤੇ ਅਰਥ ਬੋਧ ਤੋਂ ਅਣਵਾਕਫ ਹੈ। ਜੇ ਖੋਜ ਕਰੀਏ ਤੇ ਹੀਰੇ ਲਾਲ ਜੜੇ ਹੋਏ ਹਨ। ਗੁਰੂ ਜੀ ਦਾ ਫੁਰਮਾਨ "ਪੜ੍ਹਿਆ ਬੂਝੈ ਸੋ ਪਰਵਾਣ"—

**ਲਾਲ ਜਵਾਹਰ ਭਰੇ ਭੰਡਾਰ ॥ ਤੋਟ ਨ ਆਵੈ ਜਪ ਨਿਰੰਕਾਰ ॥ ਪੰਨਾ-੩੯੩**

ਹੀਰਿਆਂ ਦਾ ਮੁਲ ਕੌਡੀਆਂ ਤਾਂ ਨਹੀਂ ਸੀ ਗੁਰੂ ਨਾਨਕ ਜੀ ਮਿਸਾਲ ਛਡ ਗਏ ਹਨ—ਪਹਿਲੇ ਜਦੋਂ ਪ੍ਰਚਾਰ ਫੇਰੀ ਕਰਦੇ ਪਹੁੰਚੇ ਤੇ ਮਰਦਾਨੇ ਨੇ ਭੁੱਖ ਲਈ ਕਿਹਾ। ਇਕ ਪੱਥਰ ਦੀ ਤਰ੍ਹਾਂ ਗੀਟਾ ਹੱਥ ਵਿਚ ਦਿਤਾ, ਕਿਹਾ ਜਾਹ ਕੁਝ ਲੈ ਕੇ ਖਾਹ ਲੈਣਾ। ਕਈ ਦੁਕਾਨਾਂ ਫਿਰਿਆ ਕਿਸੇ 2 ਪੈਸੇ ਮੁਲ ਕਿਸੇ 2 ਰੁਪਏ ਮੁਲ ਪਾਇਆ। ਅਖੀਰ ਤੁਰਦਾ ਤੁਰਦਾ ਸਾਲ੍ਹ-ਸਰਾਇ ਜਵਾਹਰੀ ਪਾਸ ਪਹੁੰਚਿਆ। ਜਵਾਹਰੀ ਕਹਿਣ ਲਗਾ—ਇਹ ਬਹੁਤ ਕੀਮਤੀ ਲਾਲ ਹੈ, ਮੈਂ ਇਸ ਲਾਲ ਨੂੰ ਮੁਲ ਨਹੀਂ ਖਰੀਦ ਸਕਦਾ। ਉਸ ਨੇ ਮੱਥਾ ਟੇਕਿਆ ਤੇ 100 ਰੁਪਿਆ ਭੇਟਾ ਦੇ ਕੇ ਮਰਦਾਨੇ ਨੂੰ ਉਥੋਂ ਵਾਪਸ ਕਰ ਦਿਤਾ, ਇਹ ਸੀ ਲਾਲ ਦੀ ਪਹਿਚਾਣ। ਇਸੇ ਤਰ੍ਹਾਂ ਗੁਰਬਾਣੀ ਹੀਰਿਆਂ ਤੇ ਜਵਾਹਰਾਤਾਂ ਦੀ ਖਾਨ ਹੈ ਇਸ ਦੀ ਪਹਿਚਾਣ ਕਰਨ ਵਾਲੇ ਬਹੁਤਾ ਨਹੀਂ ਪੜ੍ਹਦੇ, ਦਿਨ ਰਾਤ ਖੋਜ ਵਿਚ ਲਗੇ ਹੋਏ ਹਨ ਕਿ ਬਾਣੀ ਗਿਆਨ ਗੁਰੂ ਹੈ। ਇਹ ਜੇਹੜਾ ਕੀਮਤੀ ਜਾਮਾ ਮਨੁਖਾ ਦੇਹੀ ਪ੍ਰਾਪਤ ਹੋਈ ਹੈ, ਇਸ ਜੀਵ ਆਤਮਾ ਦੀ ਗਤੀ ਲਈ।

**ਭਈ ਪਰਾਪਤਿ ਮਨੁਖ ਦੇਹੁਰੀਆ ॥**
**ਗੋਬਿੰਦ ਮਿਲਣਕੀ ਇਹ ਤੇਰੀ ਬਰੀਆ ॥** (ਪੰਨਾ-੧੨)

ਪਰ ਅਜ ਇਸ ਦੇਹੀ ਨੂੰ ਮਾਇਆ ਮਿੱਟੀ ਵਿਚ ਰੌਲਿਆ ਜਾ ਰਿਹਾ ਹੈ। ਜਿੰਨਾ ਉਦਮ ਸਰੀਰ ਲਈ ਕਰਦਾ ਹੈ, ਇਸ ਜੀਵ ਆਤਮਾ ਲਈ ਨਹੀਂ ਕਰ ਸਕਿਆ। ਧਾਰਮਕ ਖਿਆਲਾਂ ਨੂੰ ਮਾਮੂਲੀ ਜਿਹੀ ਗੱਲ ਸਮਝਦਾ ਹੈ ਕਿ ਮੈਂ ਮਾਇਆ ਬਦਲੇ ਕੀਰਤਨ, ਪਾਠ ਸਭ ਕੁਝ ਕਰ ਲੈਂਦਾ ਹਾਂ। ਸ਼ਬਦ ਦੀ ਸੂਝ-ਬੂਝ ਬਹੁਤ ਜ਼ਰੂਰੀ ਹੈ। ਪਰ ਕਰੇ ਵੀ ਕੀ ?—

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥**

ਦ੍ਰਿਸ਼ਟਮਾਨ ਸਭ ਮਾਇਆ ਦਾ ਪਸਾਰਾ ਹੈ। ਮਾਇਆ ਪਾਸੋਂ ਇਕ ਗੁਰੂ ਦਾ ਗਿਆਨ ਹੀ ਛੁਡਾ ਸਕਦਾ ਹੈ, ਹੋਰ ਕਿਸੈ ਵਿਚ ਬਲ ਹੀ ਨਹੀਂ। ਸਰੀਰ ਤੋਂ ਲੈ ਕੇ ਸਭ ਪਸਾਰਾ ਮਾਇਆ ਦਾ ਹੀ ਹੈ, ਕੌਡੀਆਂ ਤਾਂ ਗੁਜਰਾਨ ਹੈ ਸਮਝ ਦਾ ਸਵਾਲ ਹੈ। ਕਿਸੇ ਫਕੀਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਦੀਆਂ ਫੌਜਾਂ ਤੇ ਸਾਜੋ-ਸਮਾਨ ਦੇਖਿਆ ਤੇ ਕਹਿਣ ਲਗਾ ਇਹ ਗੁਰੂ ਨਹੀਂ ਹੋ ਸਕਦੇ। ਕਿਉਂਕਿ ਪਹਿਲੇ ਜੁਗਾਂ ਵਿਚ ਪ੍ਰਭੂ ਪ੍ਰਾਪਤੀ ਲਈ ਤਿਆਗ ਹੀ ਚਲਾ ਆਉਂਦਾ ਸੀ ਪਰ ਪਹਿਲੇ ਜਾਮੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਯਾਦਾ ਇਹ ਚਲਾਈ ਸੀ—

**ਸਭ ਕਿਛ ਘਰ ਮਹਿ ਬਾਹਿਰ ਨਾਹੀ ॥**
**ਬਾਹਿਰ ਟੋਲੈ ਸੋ ਭਰਮਿ ਭੁਲਾਈ ॥**

ਫਿਰ ਦਸਮ ਪਾਤਸ਼ਾਹ ਦਾ ਫਰਮਾਨ ਹੈ :

**ਰੇ ਮਨ ਐਸੋ ਕਰ ਸਨਿਆਸਾ ॥**
**ਬਨ ਸੇ ਸਦਨ ਸਭੈ ਕਰ ਸਮਝਹੁ**
**ਮਨ ਹੀ ਮਾਹਿ ਉਦਾਸਾ ॥** (ਦਸਮ ਪਾਤਸ਼ਾਹ)

ਫਿਰ ਭਗਤ ਤ੍ਰਿਲੋਚਨ ਜੀ ਨੇ ਜੈ ਚੰਦ ਸੰਨਿਆਸੀ ਪ੍ਰਥਾਇ ਆਵਾਜ਼ ਉਠਾਈ—

**ਭਰਮੇ ਭੂਲੀ ਰੇ ਜੈ ਚੰਦਾ ॥**
**ਨਹੀ ਨਹੀ ਚੀਨਿਆ ਪਰਮਾਨੰਦਾ ॥** (ਪੰਨਾ-੫੨੫)

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਫਕੀਰ ਨੂੰ ਸੁੰਦਰ ਜਵਾਬ ਦਿਤਾ — ਹੇ ਸਾਈਂ ਦੇ ਪਿਆਰੇ ਸੁਣ—ਔਰਤ, ਈਮਾਨ, ਦੌਲਤ ਗੁਜਰਾਨ, ਬੇਟਾ, ਨਿਸ਼ਾਨ ਸਾਰਾ ਸੰਸਾਰ ਉਸ ਮਾਲਕ ਦੀ ਲੀਲਾ ਹੈ। ਗੁਰੂ ਦੇ ਗਿਆਨ ਨੂੰ ਪੜ੍ਹੀ ਤਾਂ ਜਾਦੇ ਹਾਂ। ਮੁਬਾਰਕ ਹੈ-ਪਹਿਲੀ ਪਉੜੀ ਤੇ ਬੈਠਿਆਂ ਛੱਤ ਉਤੇ ਨਹੀਂ ਚੜ੍ਹ ਸਕੀ ਦਾ ਹੈ। ਉਹ ਪਉੜੀਆਂ ਆਦਿ ਬਾਣੀ ਜਪੁਜੀ ਸਾਹਿਬ ਅੰਦਰ ਗੁਰੂ ਜੀ ਨੇ ਦਸ ਦਿਤੀਆਂ ਹਨ ਜਿਨ੍ਹਾਂ ਨੂੰ ਖੰਡ ਕਹਿੰਦੇ ਹਨ।

1. ਧਰਮ ਖੰਡ ਹੈ ਸਾਧ ਸੰਗਤ ਜਿਥੇ ਗੁਰਬਾਣੀ ਦਾ ਕੀਰਤਨ ਜਾਂ ਸ਼ਬਦ ਵਿਚਾਰ ਜਿਸ ਨੂੰ ਸੁਣ ਕੇ ਮਨੁਖ ਦੇ ਅੰਦਰ ਗਿਆਨ ਪੈਦਾ ਹੁੰਦਾ ਹੈ ਕਿ ਮੈਂ ਦੁਨੀਆਂ ਵਿਚ ਕਿਸ ਲਈ ਆਇਆ ਹਾਂ, ਅਗਿਆਨਤਾ ਦੇ ਅਨ੍ਹੇਰੇ ਤੋਂ ਉੱਚਾ ਉਠਣ ਦਾ ਮੌਕਾ ਮਿਲਦਾ ਹੈ।
2. ਗਿਆਨ ਖੰਡ ਜਦੋਂ ਗੁਰਮਤ ਸੁਣਦਾ ਹੈ ਤੇ ਫਿਰ ਮਨ ਨੂੰ ਸਮਝਾਣ ਦੀ ਕੋਸ਼ਿਸ਼ ਕਰਦਾ ਹੈ ਜੈਸੇ

   ਕੇ— ਮਨ ਸਮਝਾਵਨ ਕਾਰਨੇ ਕਛੁਤ ਪੜੀਐ ਗਿਆਨ ॥

   ਫਿਰ ਦਿਨ-ਰਾਤ ਮਨ ਨਾਲ ਗੱਲਾਂ ਕਰਦਾ ਹੈ—ਹੇ ਮਨ ਮੌਤ ਤੇਰੇ ਸਿਰ ਤੇ ਖੜੀ ਹੈ, ਪਤਾ ਨਹੀਂ ਕਿਸ ਵਕਤ ਮੌਤ ਦਾ ਸੱਦਾ ਆ ਜਾਂਦਾ ਹੈ।
3. ਸਰਮ ਖੰਡ ਜਿਥੋਂ ਅਵੇਸਲਾ ਹੋ ਕੇ ਦੁਨੀਆਂ ਵਿਚ ਚਲਦਾ ਹੈ, ਐਸ਼-ਇਸ਼ਰਤ ਵਿਚ ਲਗਾ ਰਹਿੰਦਾ ਹੈ ਉਥੇ ਮਨ ਨੂੰ ਪ੍ਰੇਰਨਾ ਕਰਕੇ ਸਰਮ-

ਖੰਡ ਹੈ ਉਦਮ ਕਰਨਾ, ਫਿਰ ਮਨ ਨੂੰ ਚੰਗੀ ਸੰਗਤ ਵਲ ਪ੍ਰੇਰਦਾ ਰਹਿੰਦਾ ਹੈ। ਫਿਰ ਬਾਰ-ਬਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਧਿਆਨ ਨਾਲ ਪੜ੍ਹਦਾ-ਸੁਣਦਾ ਹੈ। ਜਦੋਂ ਉਸ ਮੰਜ਼ਲ ਤੇ ਪਹੁੰਚਦਾ ਹੈ ਤੇ ਗੁਰੂ ਜੀ ਵਲੋਂ ਚਾਨਣ ਪ੍ਰਾਪਤ ਹੁੰਦਾ ਹੈ ਤੇ ਅੰਤਰ ਜੋ ਵਾਹਿਗੁਰੂ ਵੇਖ ਰਿਹਾ ਹੈ, ਵਿਚੋਲਾ ਗੁਰੂ ਹੁੰਦਾ ਹੈ--

**ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠ ॥**
**ਵਿਛੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠ ॥**

(ਭਾਵ ਵਕੀਲ)

4. ਕਰਮਿ ਖੰਡ ਤੇ ਪਹੁੰਚ ਕੇ ਬਖਸ਼ੀਸ਼ ਪ੍ਰਾਪਤ ਕਰ ਲੈਂਦਾ ਹੈ ਜਿਸ ਨੇ ਬਖਸ਼ੀਸ਼ ਪ੍ਰਾਪਤ ਕੀਤੀ ਹੈ ਉਹ
**ਆਪ ਮੁਕਤ ਮੁਕਤ ਕਰੈ ਸੰਸਾਰ** ਦੀ ਪਉੜੀ ਜਾ ਚੜ੍ਹਦਾ ਹੈ। ਇਹ ਅਸਥੂਲ ਅਵੱਸਥਾ ਨਹੀਂ, ਸੂਖਮ ਸ਼ਕਤੀ ਹੈ। ਹਰ ਮਨੁਖ ਅਸਥੂਲ ਕਰਕੇ ਦਰਸ਼ਨ ਕਰਨਾ ਚਾਹੁੰਦਾ ਹੈ, ਇਹ ਭੁਲ ਆਦਮੀ ਨੂੰ ਭਰਮਾਈ ਜਾ ਰਹੀ ਹੈ।

5. ਸਚਖੰਡ ਦੀ ਵੀਚਾਰ ਗੁਰੂ ਜੀ ਨੇ ਦਸੀ ਹੈ। ਸਚਖੰਡ ਅਗੇ ਸ਼ਾਇਦ ਨਾ ਹੋਵੇ। ਜੇ ਜਿੰਦੇ ਜੀ ਸਚਖੰਡ ਦਾ ਅਨੰਦ ਨਹੀਂ ਮਾਣਿਆ, ਮਰ ਕੇ ਕਿੱਥੇ ਅਨੰਦ ਮਾਣੇਗਾ? ਗੁਰੂ ਜੀ ਨੇ ਅਨੰਦ ਸਾਹਿਬ ਵਿਚ ਫੈਸਲਾ ਕਰਕੇ ਦਸਿਆ ਹੈ--

**ਅਨੰਦੁ ਅਨੰਦੁ ਸਭੁ ਕੋ ਕਹੈ ਅਨੰਦੁ ਗੁਰੂ ਤੇ ਜਾਣਿਆ ॥**

ਭਾਵ--ਦੇਹਧਾਰੀ ਨਹੀਂ ਸ਼ਬਦ ਰੂਪ ਵਿਚ ਗੁਰੂ ਨਾਨਕ ਦੇਵ ਜੀ ਮੌਜੂਦ ਹਨ। ਜੋ ਕਲਜੁਗੀ ਜੀਵਾਂ ਲਈ ਜੋ ਅਥਾਹ ਸਮੁੰਦਰ ਹੈ, ਸਾਹਮਣੇ ਹੈ, ਜੋ ਗੁਰੂ ਜੀ ਲਿਖਤ ਆਪਣੇ ਸੇਵਕਾਂ ਨੂੰ ਦੇ ਗਏ ਹਨ ਉਸ ਦੀ ਪੂਜਾ ਜੋਤਾਂ ਆਰਤੀਆਂ, ਪੂਜਾ ਸਜਾਵਟ ਬੜੇ ਕੀਮਤੀ ਗਦੇ-ਪੁਸ਼ਾਕੇ, ਸੁੰਦਰ ਬਿਲਡਿੰਗਾਂ ਹੋਰ ਕਰਮ-ਕਾਂਡ ਕਰਨੇ ਪਾਠਾਂ ਦੀਆਂ ਲੜੀਆਂ ਸਭ ਮੁਬਾਰਕ। ਇਹ ਸਭ ਕੁਝ ਗੁਰਬਾਣੀ ਨੂੰ ਵੀਚਾਰਨ ਨਾਲ ਪਤਾ ਚਲਦਾ ਹੈ। ਉਸ ਵਕਤ ਨਲਕੇ ਨਹੀਂ ਸਨ ਹੁੰਦੇ। ਦੂਰ-ਦੁਰਾਡੇ ਸਰੋਵਰ ਹੁੰਦੇ ਸਨ। ਸੰਗਤਾਂ ਦੂਰੋਂ-ਦੂਰੋਂ ਚਲ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੀਆਂ ਸਨ। ਇਸ ਲਈ ਸਰੋਵਰ ਤਿਆਰ ਕੀਤੇ ਗਏ। ਅਜ ਉਹ ਵੀ ਪੂਜਕ ਬਣ ਗਏ ਜੈਸਾ ਕਿ—

**ਰਾਮਦਾਸ ਸਰੋਵਰ ਨਾਤੇ ॥ ਸਭ ਉਤਰੇ ਪਾਪ ਕਮਾਤੇ ॥** (ਪੰਨਾ-੬੨੫)

ਸਰੋਵਰ ਸਾਧ ਸੰਗਤ ਹੈ, ਜਿਥੇ ਮਨ ਮੈਲੇ ਦੇ ਪਾਪ ਉਤਾਰਨੇ ਹਨ।

ਜਨਮ ਜਨਮ ਕੀ ਇਸ ਮਨ ਕੌ ਮਲ ਲਾਗੀ ਕਾਲਾ ਹੋਇਆ ਸਾਹੁ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣ ਪਾਹੁ ॥

ਇਸ ਮਨੁਖ ਦੇ ਅੰਦਰ ਐਸਾ ਜਾਲ ਤਾਣਿਆ ਹੋਇਆ ਹੈ ਜਿਸ ਤਰ੍ਹਾਂ ਮਾਛੀ ਜਾਲ ਤਾਣਦਾ ਹੈ, ਪਾਣੀ ਦੀਆਂ ਘੁੰਮਣ-ਘੇਰੀਆਂ ਮਤ ਮਾਰ ਦੇਂਦੀਆਂ ਹਨ ਇਸ ਸੰਸਾਰ ਦਾ ਨਕਸ਼ਾ ਗੁਰੂ ਜੀ ਬਾਣੀ ਅੰਦਰ ਖਿੱਚਿਆ ਹੈ।

ਭਾਵ—ਘੁੰਮਣ-ਘੇਰ ਅਗਾਹ ਗਾਖੜੀ ਗੁਰ ਸਬਦੀ ਪਾਰ ਉਤਰੀਐ ਰੇ ॥
ਸੰਸਾਰ ਦਾ ਸਫਰ ਕਿਸ ਤਰ੍ਹਾਂ ਦਾ ਹੈ, ਅਨੰਦ ਸਾਹਿਬ ਮਹਲਾ ੩

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥

ਇਸ ਗੁਰ ਸ਼ਬਦ ਦੀ ਕਸਵੱਟੀ ਤੇ ਚੜ੍ਹ ਕੇ ਪਰ ਜੇ ਦੁਨੀਆਂ ਅੰਦਰ ਇਕ ਆਦਮੀ ਦੀ ਪਹਿਚਾਣ ਨਹੀਂ ਕਰ ਸਕਦਾ ਤੇ ਗੁਰਮਤ ਦੀ ਪਹਿਚਾਣ ਕਰਨੀ ਬਹੁਤ ਕਠਨ ਹੈ। ਹੁਣ ਰਸਤਾ ਕਿਵੇਂ ਪਰਾਪਤ ਹੋ ਸਕੇ ? ਉਹ ਹੈ—ਗੁਰੂ ਦਾ ਹੁਕਮ। ਇਸ ਵਕਤ ਦੁਨੀਆਂ-ਦਾਰੀ ਕਰਮ ਕਾਂਡ, ਰਸਮ-ਰਿਵਾਜ, ਦਿਖਾਵਾ ਇਹ ਗੁਰੂ ਜੀ ਨਾਲ ਜੁੜਨ ਨਹੀਂ ਦੇਂਦੀਆਂ। ਅਸੀਂ ਜੋ ਇਸ ਵਕਤ ਪੰਥ ਦੀ ਸੇਵਾ ਲਈ ਤਤਪਰ ਹਨ ਉਹ ਅਗਰ ਆਪ ਵੀ ਤੇ ਅਗੇ ਗੁਰਦਵਾਰਿਆਂ ਵਿਚ ਬੋਰਡ ਲਿਖ ਕੇ ਲਾਏ ਜਾਣ ਤੇ ਬਹੁਤ ਕੁਝ ਹੋ ਸਕਦਾ ਹੈ। ਅਜ ਵਿਆਹ-ਸ਼ਾਦੀਆਂ, ਗਮੀਆਂ ਜ਼ਿੰਦਗੀ ਦਾ ਸਾਰਾ ਹੀ ਸਫਰ ਗੁਰਮਤ ਦੇ ਵਿਰੁਧ ਹੈ। ਜਿਹੜੇ ਕੋਈ ਵਿਰਲੇ ਚਲਣ ਵਾਲੇ ਹੋਣ, ਉਨ੍ਹਾਂ ਨੂੰ ਪਾਗਲ ਬਣਾਇਆ ਜਾਂਦਾ ਹੈ। ਇਸ ਵਕਤ ਹੋਰ ਕੋਈ ਚਾਰਾ ਨਹੀਂ। ਬਿਰਧ ਸਮਾਪਤ ਹੋ ਰਹੇ ਹਨ ਤੇ ਜਵਾਨ ਫੋਕੀਆਂ ਬਹਿਸਾਂ ਕਰਦੇ ਹਨ। ਹੁਣ ਬੀਬੀਆਂ ਤੇ ਬੱਚੇ ਤਿਆਰ ਕੀਤੇ ਜਾਣ ਤਾਂਕਿ ਪੰਥ ਅੰਦਰ ਖੇੜਾ ਆ ਸਕੇ। ਇਹ ਜੋਰ ਜਿਨ੍ਹਾਂ ਦੇ ਹੱਥ ਬਾਗ-ਡੋਰ ਹੈ, ਓਹੀ ਕਰ ਸਕਦੇ ਹਨ। ਇਸ ਕੰਮ ਵਾਸਤੇ ਪੰਜਾਇਤ ਹੋਣੀ ਚਾਹੀਦੀ ਹੈ—ਉਥੇ ਵਿਆਹ-ਸ਼ਾਦੀ ਤੇ ਗਮੀਆਂ ਦੀਆਂ ਰਸਮਾ ਦੀ ਹਦਾਇਤ ਹੋਣੀ ਚਾਹੀਦੀ ਹੈ। ਜੇਹੜਾ ਗੁਰਮਤ ਤੇ ਨਾ ਚਲੇ ਉਸ ਨਾਲ ਬਾਈਕਾਟ ਕੀਤੀ ਜਾਵੇ, ਚਾਹੇ ਕੋਈ ਹੋਵੇ। ਸ਼ਾਦੀ ਦੇ ਟਾਇਮ ਬਰਾਤਾਂ ਤਾਂ ਚਲੀਆਂ ਸਨ ਤੇ ਮੁਗਲ, ਹਿੰਦੂਆਂ ਦੀਆਂ ਧੀਆਂ ਦੇ ਡੋਲੇ ਖੋਹ ਕੇ ਲੈ ਜਾਂਦੇ ਸਨ, ਜੰਗਲਾਂ ਦੇ ਪੈਂਡੇ ਹੁੰਦੇ ਸਨ। ਕੋਈ ਗੱਡੀ, ਬਸ ਨਹੀਂ ਸੀ। ਮਿਲਣੀ ਤਾਂ ਹੁੰਦੀ ਸੀ ਕਿ ਪੰਡਿਤ ਲੋਕ ਵਿਚੋਲੇ ਹੁੰਦੇ ਸਨ। ਸ਼ਾਦੀ ਤੋਂ ਪਹਿਲੇ ਕੋਈ ਕਿਸੇ ਦਾ ਮੇਲ ਨਹੀਂ ਸੀ ਹੁੰਦਾ। ਹੁਣ ਜਦ ਤਕ ਲੜਕਾ ਲੜਕੀ ਆਪਸ ਵਿਚ ਵੇਖ ਨਹੀਂ ਲੈਂਦੇ, ਰਿਸ਼ਤਾ ਨਹੀਂ ਹੁੰਦਾ। ਇਥੋਂ ਤਕ ਕਿ ਲਿਖਣ ਤੋਂ ਅਸਮਰੱਥ ਹਾਂ। ਸਭ

ਜਾਣਦੇ ਹਨ ਹੁਣ ਇੰਨੀਆਂ ਅਡੰਬਰਾਂ ਦੀ ਲੋੜ ਨਹੀਂ। ਖੁਸ਼ੀ ਦਿਲ ਦੀ ਹੁੰਦੀ ਹੈ। ਗੁਰੂ ਜੀ ਸ੍ਰੀ ਰਾਗ ਅੰਦਰ ਫੁਰਮਾਨ ਕੀਤਾ ਹੈ :-

**ਦੇਖਾ ਦੇਖੀ ਸਭ ਕਰਹਿ ਮਨੁ ਮੁਖ ਬੂਝ ਨ ਪਾਇ॥**

ਭਾਵ—ਅਜ ਲਕੀਰ ਦੇ ਫਕੀਰ ਹਾਂ ਗੁਰਮਤ ਨੂੰ ਲੋਕਾਈ ਜਾਣਾ ਤੇ ਆਪਣਾ ਆਪ ਦਰਸਾਈ ਜਾਣਾ। ਗੁਰੂ ਜੀ ਦਾ ਫੁਰਮਾਨ ਹੈ—

**ਜਿਨੀ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਈ॥**
**ਹਰਿ ਜੀਉ ਤਿਨ ਕਾ ਦਰਸ ਨ ਕਰਹੁ ਸੇ ਪਾਪਸਟ ਹਤਿਆਰੀ॥**

**ਅਰਥ**—ਉਹ ਮਨੁਖ ਮਹਾਂ ਪਾਪੀ ਹਨ, ਜੇਹੜੇ ਗੁਰਮਤ ਨੂੰ ਲੁਕਾਈ ਜਾਂਦੇ ਹਨ ਆਪਣੀ ਮਤ ਨੂੰ ਉਜਾਗਰ ਕਰਦੇ ਹਨ। ਸੰਸਾਰ ਵਿਚ ਤਿੰਨ ਜਮਾਤਾਂ ਹਨ—ਇਕ ਹਾਈ ਕਲਾਸ, ਦੂਜੀ ਮਿਡਲ ਕਲਾਸ, ਤੀਜੀ ਥਰਡ ਕਲਾਸ। ਕੋਈ ਕੰਮ ਖਾਸ ਕਰਕੇ ਸ਼ਾਦੀ ਜਾਂ ਗ਼ਮੀ ਵਿਚ ਅਮੀਰ ਨੂੰ ਕੋਈ ਫਰਕ ਨਹੀਂ ਪੈਂਦਾ। ਇਸ ਵਕਤ ਮਿਡਲ ਕਲਾਸ ਤੇ ਗਰੀਬ ਅੰਦਰੋਂ ਬਹੁਤ ਤੰਗ ਹਨ। ਕੋਈ ਸਾਰੀ ਰਾਸ ਪੂੰਜੀ ਲਾ ਦੇਂਦਾ ਹੈ, ਕੋਈ ਕਰਜ਼ਾ ਉਠਾਂਦਾ ਹੈ। ਜਿਨ੍ਹਾਂ ਦੀਆਂ 4-5 ਧੀਆਂ ਜਵਾਨ ਹੋਣ ਉਨ੍ਹਾਂ ਦਾ ਕੀ ਹਾਲ ਹੈ? ਆਮ ਲੋਕ ਅੰਦਰੋਂ-ਅੰਦਰ ਤੰਗ ਹਨ। ਹਾਰਟ-ਅਟੈਕ ਦੇ ਰੋਗੀ ਨਜ਼ਰ ਆ ਰਹੇ ਹਨ ਜੇ ਮਿਡਲ ਕਲਾਸ ਦੇ ਲੋਕ ਲੜਕੀਆਂ ਨੂੰ ਨੌਕਰੀ ਤੇ ਲਾ ਦੇਂਦੇ ਹਨ ਤੇ ਉਥੇ ਕਈ ਖਿਆਲਾਂ ਦੇ ਮੁੰਡੇ ਵੀ ਹੁੰਦੇ ਹਨ। ਕਚੀ ਮੱਤ ਦੇ ਕਾਰਣ ਮਾਤਾ-ਪਿਤਾ ਦੀ ਸ਼ਰੀਫਤਾਈ ਨੂੰ ਖੂਹ ਵਿਚ ਪਾ ਦੇਂਦੇ ਹਨ। ਸ਼ਾਦੀ ਤੋਂ ਬਾਅਦ ਸਰਵਿਸ ਕਰ ਵੀ ਲੈਣ ਤੇ ਕੋਈ ਹਰਜ਼ ਨਹੀਂ। ਇਸੇ ਲਈ ਸਿੱਖ ਬੱਚਿਆਂ ਨੂੰ ਬਚਪਨ ਵਿਚ ਧਾਰਮਿਕ ਪੜ੍ਹਾਈ ਅਗਰ ਹਰ ਸ਼ਹਿਰ, ਹਰ ਕਾਲੋਨੀ ਵਿਚ ਬੱਚਿਆਂ ਦੇ ਦਿਮਾਗ ਵਿਚ ਪਾਈ ਜਾਵੇ ਤੇ ਬੱਚੇ ਕਦੀ ਵੀ ਮਾਤਾ ਪਿਤਾ ਹੋਰ ਗੁਰਮਤ ਤੋਂ ਬਾਹਰ ਨਹੀਂ ਜਾ ਸਕਦੇ। ਕੱਥਾ, ਕੀਰਤਨ ਬਹੁਤ ਹੋ ਰਹੇ ਹਨ। ਪਰ ਅਰਥ ਬੋਧ ਬਹੁਤ ਜ਼ਰੂਰੀ ਹੈ। ਅਜ ਸਿੱਖ ਦਾ ਨਿਸ਼ਾਨਾ ਗੁਰ ਸ਼ਬਦ ਹੈ। ਹਰ ਸਮੇਂ ਅਰਦਾਸ ਗੁਰੂ ਗਰੰਥ ਜੀ ਸਾਹਿਬ ਅਗੇ ਕੀਤੀ ਜਾਂਦੀ ਹੈ ਪਰ ਕਰਦੇ ਆਪਣੀ ਮਰਜ਼ੀ ਹਾਂ। ਘਰ ਦੇ 10 ਆਦਮੀ ਹਨ ਤੇ 10 ਦੇ ਖਿਆਲ ਵਖੋ-ਵੱਖ ਹਨ। ਹਰ ਘਰ ਘਰ ਦੇ ਅੰਦਰ ਲੜਾਈ-ਝਗੜੇ ਚਲ ਰਹੇ ਹਨ। ਅਸੀਂ ਕੁਝ ਵਿਦਵਾਨਾਂ, ਪ੍ਰਬੰਧਕਾਂ ਅਗੇ ਦੋਵੇਂ ਹੱਥ ਜੋੜ ਕੇ ਬੇਨਤੀ ਕਰਾਂਗੇ ਕਿ ਇਹ ਝਗੜਾ ਤੁਸੀਂ ਮੁਕਾਣਾ ਹੈ। ਅਜ ਤਕ ਦਿੱਲੀ ਦੇ ਹਿੱਸਿਆਂ ਵਿਚ ਜੈ-ਮਾਲਾ ਚਲ ਰਹੀ ਹੈ। ਸਭ ਤਮਾਸ਼ਾ ਵੇਖਦੇ ਹਨ ਜੇ ਕੋਈ ਗੁਰਮਤਿ ਦੀ ਗੱਲ ਕਰਦਾ ਹੈ। ਘਰੋਂ ਬਾਹਰੋਂ ਉਸ ਗੁਰਮਤੀਏ ਦੀ ਬੇਜ਼ਤੀ ਕੀਤੀ ਜਾਂਦੀ ਹੈ। ਦੇਣ-ਲੈਣ ਦਾ ਕੋਈ ਸਵਾਲ ਨਹੀਂ। ਜਿੰਨੀ ਕਿਸੇ ਦੀ ਸਮਰੱਥਾ ਹੈ ਕਰ ਸਕਦਾ ਹੈ

ਕਿਉਂਕਿ ਲਾਲਚ ਬੁਰੀ ਬਲਾ ਹੈ। ਜਿਸ ਇਸਤਰੀ ਲਈ ਗੁਰੂ ਨਾਨਕ ਦੇਵ ਜੀ ਨੇ ਅਵਾਜ ਉਠਾਈ ਕਿ—ਹੇ ਦੁਨੀਆਂ ਦੇ ਲੋਕੋ ਸ੍ਰਿਸ਼ਟੀ ਤਾਂ ਇਸਤਰੀ ਤੋਂ ਬਿਨਾਂ ਚਲ ਨਹੀਂ ਸਕਦੀ। ਵਾਹਿਗੁਰੂ ਨੇ ਇਕ ਅਜਬ ਤਮਾਸ਼ਾ ਰਚਿਆ ਹੈ। ਚਾਰ ਖਾਣੀਆਂ ਅੰਦਰ ਇਸਤਰੀ-ਪੁਰਸ਼ ਦੀ ਬਣਾਵਟ ਬਣਾਈ ਹੈ। ਸ਼ਰੋਮਣੀ ਇਕ ਮਨੁਖ ਹੈ, ਜਿਸ ਅੰਦਰ ਚੰਗੀ ਜਾਂ ਮੰਦੀ ਦੀ ਸੂਝ ਪਾਈ ਹੈ ਇਸ ਵਕਤ ਗੁਰੂ ਗੁਰਬਾਣੀ ਹੈ। ਵਿਅਕਤੀਗਤ ਨਹੀਂ। ਇਸ ਲਈ ਪੜ੍ਹ ਕੇ ਵਿਚਾਰਨਾ ਤੇ ਆਪਣੇ ਜੀਵਨ ਵਿਚ ਵਰਤਣਾ ਹੈ। ਇਹ ਗੁਰੂ ਜੀ ਦਾ ਹੁਕਮ ਹੈ—

ਗਾਵੀਐ ਸੁਣੀਐ ਮਨ ਰਖੀਐ ਭਾਉ ॥ (ਜਪੁਜੀ)

ਅਸੀਂ ਰੋਜ਼ ੧੯ ਸਲੋਕ ਆਸਾ ਦੀ ਵਾਰ ਪੜ੍ਹਦੇ ਸੁਣਦੇ ਆ ਰਹੇ ਹਾਂ—

**ਸਲੋਕ ਮ: ੧** ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥ ਪੰਨਾ-੪੭੩

ਭਾਵ—ਭੰਡ ਇਸਤਰੀ ਨੂੰ ਕਹਿੰਦੇ ਹਨ। ਆਖਰਕਾਰ ਫੈਸਲਾ ਦਿਤਾ ਹੈ—ਹੇ ਦੁਨੀਆਂ ਦੇ ਲੋਕੋ—

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਭਾਵ—ਜਿਸ ਇਸਤਰੀ ਦੇ ਉਧਰ ਤੋਂ ਰਾਜੇ-ਮਹਾਰਾਜੇ, ਬਾਦਸ਼ਾਹ, ਵਲੀ, ਅਵਤਾਰ, ਰਿਖੀ-ਮੁਨੀ ਪੈਦਾ ਹੁੰਦੇ ਹਨ ਉਸ ਨੂੰ ਮੰਦਾ ਕਿਉਂ ਕਹਿੰਦੇ ਹੋ? ਜਿਸ ਮਨੂ ਨੇ ਇਸਤ੍ਰੀ ਨੂੰ ਮੂਰਖ-ਢੋਰ ਗਵਾਰ, ਪੈਰਾਂ ਦੀ ਜੁੱਤੀ ਗ੍ਰਿਸਤੀ ਅੰਦਰ ਪੜ੍ਹੋ ਜੀ। ਆਦਮੀ ਪਾਸ ਲੱਖਾਂ ਕਿਉਂ ਨਾ ਹੋਣ ਪਰ ਘਰ ਇਸਤ੍ਰੀ ਨਾਲ ਹੀ ਸੋਭਦਾ ਹੈ। ਐਸੇ ਤਰੀਕੇ ਨਾਲ ਸ਼ਾਦੀਆਂ ਹੋਣੀਆਂ ਚਾਹੀਦੀਆਂ ਹਨ। ਜਿਥੇ ਨਾ ਮਨਮਤ ਹੋਵੇ ਤੇ ਨਾ ਬਹੁਤਾ ਅਡੰਬਰ ਹੋਵੇ। ਅਸੀਂ ਹੈੱਡ ਕਮੇਟੀਆਂ ਅਗੇ ਬੇਨਤੀ ਕਰਾਂਗੇ ਐਸਾ ਨਿਯਮ ਬਨਾਣ ਕਿਸੇ ਦਾ ਲਿਹਾਜ਼ ਨਾ ਕਰਨ। ਜੇ ਗੁਰਦਵਾਰੇ ਦੇ ਸੇਵਾਦਾਰ ਹੋਟਲਾਂ ਵਿਚ ਬੰਦ ਕੀਤੇ ਗਏ ਹਨ ਤੇ ਪ੍ਰਾਇਵੇਟ ਚਲੇ ਜਾਂਦੇ ਹਨ। ਜਦ ਤਕ ਪੂਰਾ ਕੰਟਰੋਲ ਨਹੀਂ ਕੀਤਾ ਜਾਂਦਾ ਮੁਸ਼ਕਲ ਬਣ ਗਈ ਹੈ। ਇਹ ਨਹੀਂ ਕਿ ਲੜਕੇ ਵਾਲੇ ਗਲਤ ਕਰਦੇ ਹਨ ਜੇਹੜੇ ਨਵੇਂ ਅਮੀਰ ਹੋਏ ਹਨ ਉਹ ਲੜਕੀਆਂ ਵਾਲੇ ਵੀ ਗਲਤ ਕਰ ਰਹੇ ਹਨ। ਇਕ ਐਸਾ ਇਸ ਕੰਮ ਲਈ ਦਫਤਰ ਹੋਣਾ ਚਾਹੀਦਾ ਹੈ। ਜਿਥੇ ਸਾਰੇ ਖਾਸ ਕਰਕੇ ਚਾਹੇ ਹਿੰਦੂ ਵੀਰ ਗੁਰੂ ਨਾਨਕ ਨਾਮਲੇਵਾ ਹੋਵੇ, ਚਾਹੇ ਸਿੱਖ ਉਹ ਉਥੇ ਤਾਰੀਖ ਲਿਖਵਾ ਦੇਣ, ਉਥੇ ਚੈਕ ਕੀਤਾ ਜਾਵੇ। ਕਿਨਾ ਅਨ੍ਹੇਰ ਹੈ ਕਿ ਗੁਰੂ ਗਰੰਥ ਸਾਹਿਬ ਨੂੰ ਮੰਨਦਾ ਹੋਵੇ ਤੇ ਨਸ਼ਾ ਕਰਕੇ ਤੇ ਬੋਤਲਾਂ ਉਡਾਵੇ ਤੇ ਲੜਕੀ ਵਾਲਿਆਂ ਦੇ ਦਰ ਤੇ ਨਾਚ ਪਾਵੇ ਪੜ੍ਹੋ ਜੀ ਗੁਰਬਾਣੀ।

ਵਾਰ ਵਿਹਾਗੜਾ ਪੰਨਾ-੫੫੪

ਮਾਣਸ ਭਰਿਆ ਆਣਿਆ ਮਾਣਸ ਭਰਿਆ ਆਇ ॥
ਜਿਤ ਪੀਤੈ ਮਤਿ ਦੂਰ ਹੋਵੈ ਬਰਲ ਪਵੈ ਵਿਚ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮ ਵਿਸਰੈ ਦਰਗਾਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਜਈ ਜੇਕਾ ਪਾਰ ਵਸਾਇ ॥
ਨਾਨਕ ਨਦਰੀ ਸਚ ਮਦ ਪਾਈਐ
ਸਤਿਗੁਰ ਮਿਲੈ ਜਿਸ ਆਇ ॥
ਸਦਾ ਸਾਹਿਬ ਕੈ ਰੰਗਿ ਰਹੈ ਮਹਿਲੀ ਪਾਵੈ ਥਾਉ ॥

ਅਰਥ—ਸ਼ਰਾਬ ਇਕ ਆਦਮੀ ਲੈ ਆਂਦਾ ਹੈ, ਦੂਜਾ ਪੀ ਲੈਂਦਾ ਹੈ।

**ਭਾਵ**—ਜਿਸ ਪੀਤਿਆਂ ਮਤ ਅੰਦਰ ਬਰਲ ਭਾਵ ਅਸਥਿਤੀ ਨਹੀਂ ਰਹਿੰਦੀ, ਆਪਣਾ ਪਰਾਇਆ ਸਭ ਨੂੰ ਬੁਰਾ ਬੋਲਦਾ ਹੈ, ਜਿਸ ਪੀਣ ਨਾਲ ਮਾਲਕ ਵਿਸਰ ਜਾਂਦਾ ਹੈ। ਆਖਿਰ ਦਰਗਾਹ ਵਿਚ ਸਜ਼ਾ ਮਿਲਦੀ ਹੈ। ਹੇ ਗੁਰਸਿੱਖ ਝੂਠਾ ਨਸ਼ਾ ਪੀਣ ਕਾਰਨ ਬੇਇਜ਼ਤੀ ਹੁੰਦੀ ਹੈ। ਹੇ ਨਾਨਕ ਜੇ ਗੁਰੂ ਦੀ ਮੇਹਰ ਨਾਲ ਚੰਗੀ ਸੰਗਤ ਮਿਲ ਜਾਵੇ ਸਚਾਮਦ ਭਾਵ ਨਾਮ ਅੰਮ੍ਰਿਤ ਪ੍ਰਾਪਤ ਕਰ ਸਕਦਾ ਹੈ। ਇਸ ਮਨੁਖਾ ਦੇਹੀ ਅੰਦਰ ਪਵਿਤ੍ਰ ਨਾਮ ਜਪ ਸਕੀਦਾ ਹੈ।

ਪੰਜਾਬ ਵਿਚੋਂ ਸਿੱਖੀ ਦਾ ਪ੍ਰਵਾਹ ਚਲਿਆ ਸੀ ਤੇ ਪੰਜਾਬ ਵਿਚ ਸ਼ਹਿਰ ਛੱਡ ਕੇ ਪਿੰਡਾਂ ਵਿਚ ਹਾਲ ਠੀਕ ਨਹੀਂ, ਹਮਲਾ ਮਾਰਨ ਦੀ ਜ਼ਰੂਰਤ ਹੈ। ਵਿਗੜੇ ਠੀਕ ਹੋਣੇ ਮੁਸ਼ਕਲ ਹਨ। ਆਈ ਪਨੀਰੀ ਲਈ ਉਪਰਾਲਾ ਕਰਨਾ ਬਹੁਤ ਜ਼ਰੂਰੀ ਹੈ। ਸਾਰੇ ਪਾਸੇ ਮਿਸ਼ਨਰੀ ਤਿਆਰ ਕਰਕੇ ਉਨ੍ਹਾਂ ਨੂੰ ਚੰਗੀਆਂ ਤਨਖਾਹਾਂ ਦਿਤੀਆਂ ਜਾਣ। ਸਭ ਕੁਝ ਹੋ ਸਕਦਾ ਹੈ, ਗੱਲ ਵਲ ਧਿਆਨ ਦੇਣ ਦੀ ਲੋੜ ਹੈ। ਜੇ ਦਿੱਲੀ ਅੰਦਰ ਸੁਧਾਰ ਹੋ ਜਾਵੇ ਤੇ ਸਭ ਜਗ੍ਹਾ ਹੋ ਸਕਦਾ ਹੈ। ਆਪਾ ਭਾਵ ਗਵਾਣਾ ਪਏਗਾ—

ਸਲੋਕ ਮਹਲਾ ੩ ਪੰਨਾ-੬੪੯

ਸਤਿਗੁਰ ਕੀ ਸੇਵਾ ਗਾਖੜੀ ਸਿਰ ਦੀਜੈ ਆਪ ਗਵਾਇ ॥
ਸਬਦ ਮਰੈ ਫਿਰ ਨ ਮਰਹਿ ਸੇਵਾ ਪਵੈ ਸਭ ਥਾਇ ॥

**ਭਾਵ**—ਗੁਰੂ ਦੀ ਸੇਵਾ ਕੀ ਹੈ ? ਗੁਰੂ ਦਾ ਹੁਕਮ ਮੰਨਣਾ।

ਹੁਕਮਿ ਮਨੀਐ ਹੋਵੈ ਪਰਵਾਣੁ ॥
ਤਾ ਖਸਮੈ ਕਾ ਮਹਲੁ ਪਾਇਸੀ ॥ (ਪੰਨਾ-੪੧੨)

ਪਰ ਇਹ ਸੇਵਾ ਬਹੁਤ ਔਖੀ ਹੈ। ਸ਼ਬਦ ਦੀ ਚੋਟ ਸਵਕ ਨੂੰ ਸਹਾਰਨੀ

ਪਏਗੀ। ਇਸ ਮਨੁਖ ਲਈ ਚਾਹੇ ਕਿਸੇ ਵਰਨ ਦਾ ਹੋਵੇ। ਤਿੰਨ ਸੁਧੀਆ ਬਹੁਤ ਜ਼ਰੂਰੀ ਹਨ—ਅਚਾਰ ਸੁਧੀ, ਬਵਾਰ ਸੁਧੀ, ਆਹਰ ਸੁਧੀ। ਤਾਂ ਜਾ ਕੇ ਗੁਰੂ ਦਾ ਗਿਆਨ-ਰੂਪੀ ਚਾਨਣ ਪ੍ਰਾਪਤ ਹੁੰਦਾ ਹੈ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਬਹੁਤ ਮਹਿੰਗਾ ਸੌਦਾ ਹੈ। ਭਗਤ ਰਵਿਦਾਸ ਜੀ ਦਾ ਫੁਰਮਾਨ—
ਕਿਸੇ ਦਾ ਸਵਾਲ ਸੀ ਕਿ ਨੀਚ ਜਾਤ ਦਾ ਚੁਮਾਰ ਇੰਨੀ ਉੱਚੀ ਅਵਸਥਾ ਕਿਥੋਂ ਪ੍ਰਾਪਤ ਕੀਤੀ? ਤੇ ਅਗੋਂ ਉੱਤਰ ਸੀ—

ਮੈ ਤਉ ਮਹਿਗੋ ਮੋਲ ਲਈ ਜੀ ਸਟੈ ॥ (ਪੰਨਾ-੬੯੪)

ਭਾਵ—ਤਨ-ਮਨ ਧੰਨ, ਨਿਸ਼ਾਵਰ ਕਰਕੇ ਨਾਮ ਦੀ ਪ੍ਰਾਪਤੀ ਹੋਈ ਹੈ। ਪਰ ਅਜ ਕੌਡੀਆਂ ਬਦਲੇ ਨਾਮ ਪ੍ਰਾਪਤ ਕੀਤਾ ਜਾ ਰਿਹਾ ਹੈ। ਗੁਰੂ ਜੀ ਕਹਿੰਦੇ ਹਨ :

ਕਾਚਾ ਧੰਨ ਫੁੰਨ ਆਵੈ ਜਾਇ ॥

ਐਸੀ ਜਮਾਨੇ ਦੀ ਹਵਾ ਬਦਲ ਚੁਕੀ ਹੈ ਕਿ ਜਿਥੇ ਅੰਮ੍ਰਿਤ ਵੇਲੇ ਸਤਿਸੰਗ ਵਿਚ ਹਰਿ ਆਦਮੀ ਮੁਸਲਮਾਨ ਮਸੀਤ ਬਾਂਗ ਸੁਣਕੇ ਨਮਾਜ ਪੜ੍ਹਦਾ ਸੀ। ਹਿੰਦੂ ਵੀਰ ਮੰਦਰਾਂ ਵਿਚ ਘੰਟੇ ਦੀ ਆਵਾਜ਼ ਸੁਣ ਕੇ ਰਬ ਨੂੰ ਯਾਦ ਕਰਦੇ ਸਨ। ਈਸਾਈ ਆਪਣੇ ਗਿਰਜੇ ਵਿਚ ਜਾ ਕੇ ਬੋਲਦੇ ਸਨ। ਸਿੱਖ ਗੁਰਦੁਆਰੇ ਜਾ ਕੇ ਹਰੀ ਕੀਰਤਨ ਦਾ ਅਨੰਦ ਮਾਣਦੇ ਸਨ। ਆਖਰ ਰਸਤਾ ਇਕੋ ਹੈ ਅਜ ਅੰਮ੍ਰਿਤ ਵੇਲੇ ਟੀ.ਵੀ., ਅਖਬਾਰ, ੯ ਵਜੇ ਉਠਣਾ। ਅਗੇ ਘੜੀਆਂ ਨਹੀਂ ਸਨ ਹੁੰਦੀਆਂ। ਕੁਕੜ ਦੀ ਬਾਂਗ ਸੁਣਕੇ ਸਭ ਲੋਕ ਉਠ ਬੈਠਦੇ ਸਨ। ਹੁਣ ਸਭਨਾ ਪਾਸ ਘੜੀਆਂ ਮੌਜੂਦ ਹਨ। ਸਿਰਫ ਤਨ ਦੇ ਆਹਰ ਦਾ ਸਭ ਨੂੰ ਫਿਕਰ ਹੈ। ਜਿਨ੍ਹਾਂ ਤਨ ਦਾ ਫਿਕਰ ਹੈ ਉਨ੍ਹਾਂ ਨਿਮਾਣੀ ਜੀਵ ਆਤਮਾ ਦਾ ਫਿਕਰ ਨਹੀਂ। ਜਿਸ ਨੂੰ ਮਨੁਸ਼ਾ ਦੇਹੀ ਦਾ ਇਕ ਕੀਮਤੀ ਮਹਿਲ ਪ੍ਰਾਪਤ ਹੋਇਆ ਹੈ। ਜੀਵ ਆਤਮਾ ਇਕ ਮਹਿਮਾਨ ਹੈ ਪਤਾ ਨਹੀਂ ਕਿਸ ਵਕਤ ਸੱਦਾ ਆ ਜਾਣਾ ਹੈ। ਗੁਰੂ ਜੀ ਫਰਮਾਉਂਦੇ ਹਨ :-

ਆਹਿਰ ਕਰਦਾ ਸਭ ਜਗ ਫਿਰੈ ਆਹਿਰ ਇਕ ਨ ਹੋਇ ॥
ਜਿਤ ਆਹਿਰ ਜਗ ਉਧਰੈ ਵਿਰਲਾ ਬੂਝੈ ਕੋਇ ॥

ਅਜ ਦੁਨੀਆ ਨਾਮ ਤੋਂ ਬਗੈਰ ਭਟਕ ਰਹੀ ਹੈ ਪਰ ਨਾਮ ਜਿਸ ਤਰ੍ਹਾਂ ਦੁਨੀਆਂ ਦੇ ਕੰਮ ਜੁਗਤੀ ਨਾਲ ਹੁੰਦੇ ਹਨ, ਇਸੇ ਤਰ੍ਹਾਂ ਆਸਾ ਦੀ ਵਾਰ ਵਿਚ : ਸਲੋਕ ਦਸਵਾ —

ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥ ਪੰਨਾ-੪੬੮

ਭਾਵ :—ਗੁਰੂ ਦੇ ਗਿਆਨ ਦਵਾਰੇ ਹਿਰਦੇ ਨੂੰ ਸਾਧਨਾ ਪਏਗਾ ਤੇ ਨਾਮ ਦੀ ਪ੍ਰਾਪਤੀ ਹੋ ਸਕੇਗੀ।

ਭਗਤ ਕਬੀਰ ਜੀ : **ਲੋਕਾ ਰਾਮ ਖਿਲਉਨਾ ਜਾਨਾ ॥**

**ਅਨੰਦ ਸਾਹਿਬ : ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥**

ਪਹਿਲੇ ਜੁਗਾਂ ਅੰਦਰ ਨੌਵੇਂ ਪਾਤਸ਼ਾਹ ਤਕ ਚਰਨ ਪਾਹੁਲ ਚਲੀ ਆਈ ਹੈ ਪਰ ਸਮੇਂ ਅਨੁਸਾਰ ਜਿਥੇ ਦੇਹਧਾਰੀ ਗੁਰੂ ਦੀ ਸਮਾਪਤੀ ਕੀਤੀ ਹੈ। ਪਹਿਲੇ ਜਾਮੇ ਵਿਚ ਸਿਧਾਂ ਦੇ ਸਵਾਲ ਦਾ ਜਵਾਬ ਸੀ ਕਿ :

**ਸਬਦ ਗੁਰੂ ਸੁਰਤ ਧੁਨ ਚੇਲਾ ॥**

ਦਸਵੇ ਜਾਮੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਭਾਵ ਸ਼ਬਦ ਅਗੇ ਮੱਥਾ ਟੇਕ ਕੇ ਸਰਬਤ ਖਾਲਸੇ ਨੂੰ ਲੜ ਲਾਇਆ ਤੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ਸਿੰਘਾਂ ਨੂੰ ਗੁਰਮਤ ਦਾ ਉਪਦੇਸ਼ ਕਰ ਕੇ ਮਨਮਤ ਵਲੋਂ ਵਰਜਿਆ ਕਿ ਅਗੋ ਤੋਂ ਜ਼ਿੰਦਗੀ ਦਾ ਸਫਰ ਇਸ ਤਰੀਕੇ ਨਾਲ ਕਟਣਾ ਹੈ ਰਹਿਤ ਬ੍ਹਿਤ ਪ ਕਕਾਰ ਬਹੁਤ ਜ਼ਰੂਰੀ ਹਨ। ਸਾਦਾ ਜੀਵਨ, ਗ੍ਰਹਿਸਤ ਜੀਵਨ ਵਿਚ ਰਹਿ ਕੇ ਸੁਖ ਪ੍ਰਾਪਤ ਕਰ ਸਕਦਾ ਹੈ। ਅਜ ਹਰ ਸਿੱਖ ਸਿੱਖੀ ਦਾ ਮਾਣ ਕਰਦਾ ਹੋਇਆ ਅੰਮ੍ਰਿਤ ਲਈ ਸੰਘਦਾ ਹੈ। ਗੁਰੂ ਜੀ ਦਾ ਹੁਕਮ ਹੈ :

**ਪੀਵਹੁ ਪਾਹੁਲ ਖੰਡੇ ਧਾਰ ਹੋਵੈ ਜਨਮ ਸੁਹੇਲਾ ॥**
**ਕੇਸ ਧਰੇ ਪਾਹੁਲ ਬਿਨ ਭੇਖੀ ਮੂੜਾ ਸਿਖ ॥**
**ਜੋ ਗਹਿ ਬਿਪਰਨ ਕੀ ਰੀਤ ॥ ਮੈ ਨ ਕਰਹੁ ਇਨ ਕੀ ਪ੍ਰਤੀਤ ॥**
(ਪਾਤਸ਼ਾਹੀ ੧੦)

ਇਨ੍ਹਾਂ ਸ਼ਬਦਾਂ ਰਾਹੀਂ ਹਰ ਗੁਰਸਿੱਖ ਸਮਝ ਸਕਦਾ ਹੈ।

ਪੰਥ ਤਾਂ ਹੀ ਫੈਲੇਗਾ ਕਿ ਪ੍ਰਚਾਰਕ ਗੁਰਮਤੀਏ ਹੋਣ, ਕਰਨੀ ਵਾਲੇ ਹੋਣ। ਮਾਇਆ ਨਾਲ ਨਿਰਾ ਪ੍ਰਚਾਰ ਹੀ ਨਹੀਂ ਹੋਵੇਗਾ। ਮਾਇਆ ਵੀ ਜ਼ਰੂਰੀ ਹੈ। ਬਾਣੀ ਦਾ ਬਦਲਾ ਨਹੀਂ ਦਸਵੰਧ ਜੋ ਗੁਰੂ ਜੀ ਦਾ ਹੁਕਮ ਹੈ। ਬਹੁਤ ਕੁਝ ਲਿਖਿਆ ਜਾ ਚੁਕਾ ਹੈ, ਹੁਣ ਪਨੀਰੀ ਨੂੰ ਸੰਭਾਲੋ ਜੀ ਨਹੀਂ ਤਾਂ ਗੁਰੂ ਜੀ ਦੇ ਦੇਣਦਾਰ ਹੋਵਾਂਗੇ। ਮਾਤਾ ਗੁਜਰੀ ਨੇ ਪੋਤਿਆਂ ਨੂੰ ਜੈਸੀ ਸਿਖਿਆ ਦਿਤੀ ਤੇ ਭਾਰਤ ਬਚਾ ਦਿਤਾ, ਐਸੀਆਂ ਮਾਤਾਵਾਂ ਦੀ ਅਜ ਲੋੜ ਹੈ। ਆਓ ਮਾਤਾ ਭਾਗੋ ਵਲ ਦੇਖੀਏ।

ਇਸ ਵਕਤ ਐਸੀ ਹਵਾ ਚਲ ਰਹੀ ਹੈ ਕਿ ਨਾ ਬਾਣਾ, ਨਾ ਬਾਣੀ ਅਸੀਂ ਦੂਜੇ ਲੋਕਾਂ ਦਾ ਪਹਿਰਾਵਾ ਬਦਲ ਲਿਆ ਹੈ ਜਦੋਂ ਧਾਰਮਕ ਅਸਥਾਨਾਂ ਤੇ ਬੀਬੀਆਂ ਦੀਆਂ ਸਾੜੀਆਂ ਉਡਦੀਆਂ ਹਨ ਉਤੇ ਪੱਖੇ ਹੁੰਦੇ ਹਨ। ਕੁਝ ਸ਼ਰਮਾਉਂਦਾ ਹੈ। ਸੂਟ ਦਾ ਪਹਿਰਾਵਾ ਬੜੇ ਪਰਦੇ ਵਾਲਾ ਹੈ ਵਧੀਆ ਘਟੀਆ ਦਾ ਸਵਾਲ ਹੀ ਨਹੀਂ। ਸਕੂਲਾਂ ਦੇ ਬੱਚਿਆਂ ਦੀਆਂ ਐਸੀਆਂ ਡਰੇਸਾਂ

ਹੋ ਗਈਆਂ ਹਨ। ਖਾਸ ਕਰ ਕੇ ਬੀਬੀਆਂ ਲਈ ਧਾਰਮਕ ਅਸਥਾਨਾਂ ਤੇ ਸੂਟ ਬਹੁਤ ਜ਼ਰੂਰੀ ਹੈ। ਨੌਜਵਾਨ ਬੱਚਿਆਂ ਵਾਲੇ ਹੋ ਜਾਣ ਤਾਂ ਪਟਕੇ ਠੀਕ ਨਹੀਂ ਲਗਦੇ। ਖਾਸ ਕਰ ਕੇ ਖਾਲਸਾ ਸਕੂਲਾਂ ਵਿਚ ਦਸਤਾਰ ੧੦ ਸਾਲ ਤੋਂ ਸ਼ੁਰੂ ਹੋ ਜਾਣੀ ਚਾਹੀਦੀ ਹੈ। ਮਾਤਾ ਪਿਤਾ ਨੂੰ ਵੀ ਖਿਆਲ ਹੋਣਾ ਬਹੁਤ ਜ਼ਰੂਰੀ ਹੈ। ਇਸ ਵਕਤ ਜੇ ਪਨੀਰੀ ਨੂੰ ਨਾ ਸੰਭਾਲਿਆ ਗਿਆ ਤੇ ਗਲਤ ਰਸਮਾਂ ਨੂੰ ਬੰਦ ਨਾ ਕੀਤਾ ਗਿਆ ਤਾਂ ਮੁਸ਼ਕਲ ਬਣ ਜਾਵੇਗੀ। ਅਗੇ ੧੦-੧੨ ਸਾਲ ਦੀਆਂ ਬਚੀਆਂ ਸਿਰ ਤੇ ਚੁੰਨੀ ਲੈਣ ਲਗ ਪੈਂਦੀਆਂ ਸੀ। ਹੁਣ ਤੇ ਵਡੀਆਂ ਦੇ ਦੁਪਟੇ ਵੀ ਸਿਰ ਦੇ ਪਿਛੇ ਰਹਿ ਗਏ ਹਨ, ਗਲ ਵਿਚੋਂ ਵੀ ਲਾਹ ਸੁਟੇ ਹਨ। ਕੁਝ ਮਰਦਾਂ ਨੂੰ ਖਿਆਲ ਹੋਣਾ ਚਾਹੀਦਾ ਹੈ, ਬੀਬੀਆਂ ਨੂੰ ਪੈਂਟਾਂ ਦਾ ਪਹਿਰਾਵਾ ਠੀਕ ਨਹੀਂ ਲਗਦਾ। ਅਜ ਜਿਥੇ ਸਮਾਜ ਦੀ ਸੁਆਰਥੀ ਪੜ੍ਹਾਈ ਵਲ ਧਿਆਨ ਦਿਤਾ ਜਾ ਰਿਹਾ ਹੈ ਇਨ੍ਹਾਂ ਧਾਰਮਕ ਪੜ੍ਹਾਈ ਵਲ ਨਹੀਂ। ਜੇ ਬੱਚਿਆਂ ਵਲ ਧਿਆਨ ਦਿਤਾ ਜਾਵੇ ਤੇ ਸਮਾਂ ਪਾ ਕੇ ਵਧੇਰੇ ਮਿਸ਼ਨਰੀ ਤਿਆਰ ਹੋ ਸਕਦੇ ਹਨ। ਤੇ ਘਰਾਂ ਵਿਚ ਖੇੜਾ ਆ ਸਕਦਾ ਹੈ। ਇਸ ਵਕਤ ਮਾਤਾ ਪਿਤਾ ਦੁਖੀ ਹੋ ਰਹੇ ਹਨ। ਵਿਚਲੀ ਪੀੜੀ ਨੇ ਕੇਵਲ ਸੁਆਰਥ ਨੂੰ ਦੇਖਿਆ ਹੈ ਤੇ ਹੁਣ ਬੱਚੇ ਪੜ੍ਹ ਲਿਖ ਕੇ ਬਾਹਰ ਚਲੇ ਗਏ ਹਨ ਤੇ ਮਾਤਾ ਪਿਤਾ ਬ੍ਰਿਧ ਹੋਣ ਕਾਰਨ ਰੁਲ ਰਹੇ ਹਨ। ਇਕ ਬੇਨਤੀ ਬਹੁਤ ਜ਼ਰੂਰੀ ਹੈ ਮਾਤਾ ਪਿਤਾ ਦਾ ਫਰਜ ਬਣਦਾ ਹੈ ਕਿ ਬੱਚਿਆਂ ਨੂੰ ਚੰਗੀ ਸਿਖਿਆ ਦੇ ਕੇ ਤੇ ਫਿਰ ਸ਼ਾਦੀਆਂ ਕਰਨ। ਜਿਥੇ ਸੁਆਰਥੀ ਪੜ੍ਹਾਈ ਹੈ ਉਥੇ ਧਾਰਮਕ ਪੜ੍ਹਾਈ ਵੀ ਜ਼ਰੂਰੀ ਹੈ। ਮਾਤਾ ਪਿਤਾ ਦੀ ਸੇਵਾ ਕਰਨੀ। ਇਹ ਅਸੀਸਾਂ ਕਦੀ ਕੰਮ ਕਰ ਜਾਂਦੀਆਂ ਹਨ। ਮਾਤਾ ਪਿਤਾ ਨੂੰ ਤਿਆਗਣ ਵਾਲੇ ਮਹਾ ਪਾਪੀ ਹਨ। ਭਾਈ ਗੁਰਦਾਸ ਜੀ ਨੇ ਬਿਆਨ ਕੀਤਾ ਹੈ ੩੬ ਵਾਰ :

ਕਾਮਣਿ ਕਾਮਣਆਰੀਐ ਕੀਤੋ ਕਾਮਣ ਕੰਤ ਪਿਆਰੇ ॥
ਜੰਮੇ ਸਾਈ ਵਿਸਾਰਿਆ ਵੀਵਾਹਿਆਂ ਮਾਂ ਪਿਓ ਵਿਸਾਰੇ ॥
ਸੁਖਾ ਸੁਖ ਵਿਵਾਇਆ ਸਉਣ ਸੰਜੋਗ ਵੀਚਾਰ ਵੀਚਾਰੇ ॥
ਪੁਤ ਨੂਹੈਂ ਦਾ ਮੇਲ ਦੇਖ ਅੰਗ ਨ ਮਾਵਨ ਮਾਂ ਪਿਓ ਵਾਰੇ ॥
ਨੁਹ ਨਿਤ ਮੰਤ ਕੁਮੰਤ ਦੇਹ ਮਾਂ ਪਿਓ ਛਡ ਵਡੇ ਹਤਿਆਰੇ ॥
ਵਖ ਹੋਵੇ ਪੁਤ ਰੰਨ ਲੈ ਮਾਂ ਪਿਓ ਦੇ ਉਪਕਾਰ ਵਿਸਾਰੇ ॥
ਲੋਕਾ ਚਾਰ ਹੋਇ ਵਡੇ ਕੁਚਾਰੇ ॥

ਬ੍ਰਿਧ ਸਭ ਨੇ ਹੋਣਾ ਹੈ। ਗੁਰਮੁਖੋ ਇਹ ਸਿੱਖ ਧਰਮ ਦੇ ਅਸੂਲ ਹਨ।

ਹਮੇਸ਼ਾਂ ਜਿਸ ਬਾਦਸ਼ਾਹ ਦਾ ਵਜੀਰ ਸਿਆਣਾ ਹੋਵੇਗਾ ਉਸ ਦੀ ਬਾਦਸ਼ਾਹੀ ਅੰਦਰ ਲੋਕ ਸੁਖ ਮਾਣਦੇ ਹਨ। ਇਸਤ੍ਰੀ ਮਰਦ ਦਾ ਵਜੀਰ ਹੈ ਅਗਰ ਚਾਹਵੇ ਤਾਂ ਗ੍ਰਹਿਸਤ ਵਿਚ ਹੀ ਸ੍ਵਰਗ ਬਣਾ ਸਕਦੀ ਹੈ।

ੴ ਸਤਿਗੁਰ ਪ੍ਰਸਾਦਿ ॥

ਗੁਰੂ ਪਿਆਰਿਓ !

ਅਸੀਂ ਆਪ ਜੀ ਦਾ ਧਿਆਨ ਜ਼ਰੂਰੀ ਗੱਲ ਵਲ ਦਿਵਾਉਂਦੇ ਹੋਏ ਬੇਨਤੀ ਕਰਦੇ ਹਾਂ ਕਿ ਜੇ ਆਪ ਘਰ ਵਿਚ ਪ੍ਰਵਾਰ ਵਿਚ ਗੱਲ-ਬਾਤ ਪੰਜਾਬੀ ਵਿਚ ਕਰਦੇ ਹੋ ਤਾਂ ਆਪ ਧੰਨਤਾ ਯੋਗ ਹੋ ਜੇ ਕੋਈ ਕਸਰ ਹੈ ਤਾਂ ਅਜ ਤੋਂ ਇਸ ਪਾਸੇ ਖਾਸ ਧਿਆਨ ਦੇਵੋ। ਬੱਚਿਆਂ ਲਈ ਗੱਲ-ਬਾਤ ਕਰਨ ਦਾ ਸਮਾਂ ਕੇਵਲ ਘਰ ਵਿਚ ਹੀ ਹੈ। ਸਕੂਲ ਵਿਚ, ਦੋਸਤਾਂ ਵਿਚ ਤੇ ਘਰ ਦੇ ਨੌਕਰਾਂ-ਚਾਕਰਾਂ ਨਾਲ ਤਾਂ ਇਹ ਸਮਾਂ ਉਨ੍ਹਾਂ ਨੂੰ ਮਿਲ ਹੀ ਨਹੀਂ ਸਕਦਾ। ਜ਼ਰਾ ਸੋਚੋ ! ਜੇ ਬੱਚੇ ਪੰਜਾਬੀ ਬੋਲ ਤੇ ਸਮਝ ਨਹੀਂ ਸਕਣਗੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਤੇ ਸਮਝਣਾ ਤਾਂ ਇਕ ਪਾਸੇ ਰਿਹਾ ਉਹ ਗੁਰਦੁਆਰੇ ਜਾ ਕੇ ਕੀ ਲਾਭ ਪ੍ਰਾਪਤ ਕਰ ਸਕਣਗੇ। ਗੁਰੂ ਨਾਨਕ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧ ਕਿਵੇਂ ਜੋੜਨਗੇ। ਆਪਣਾ ਜਨਮ ਕਿਵੇਂ ਸਫਲ ਕਰ ਸਕਣਗੇ। ਹੋ ਸਕਦਾ ਹੈ ਆਪ ਨੇ ਇਸ ਪਾਸੇ ਕਦੇ ਧਿਆਨ ਨਾ ਦਿਤਾ ਹੋਵੇ। ਅਸੀਂ ਤਾਂ ਉਸ ਦਾਤੇ ਦਾ ਸੁਨੇਹਾ ਤੁਹਾਡੇ ਪਾਸ ਪਹੁੰਚਾ ਰਹੇ ਹਾਂ ਜੇ ਕੋਈ ਊਨਤਾਈ ਹੈ ਤਾਂ ਧਿਆਨ ਦਿਉ ਤੇ ਕਮੀ ਪੂਰੀ ਕਰੋ। ਆਪ ਬੱਚਿਆਂ ਨੂੰ ਜਿਤਨੀ ਵਧ ਤੋਂ ਵਧ ਜ਼ਬਾਨਾਂ ਪੜ੍ਹਾਓ ਚੰਗਾ ਹੈ ਪਰ ਪੰਜਾਬੀ ਤਾਂ ਮਾਂ ਬੋਲੀ ਸਿੱਖੀ ਦਾ ਮੁੱਢ ਅਥਵਾ ਪਹਿਲਾ ਕਦਮ ਹੈ, ਸਿੱਖੀ ਦਾ ਧੁਰਾ ਹੈ। ਇਕ ਅੰਗ੍ਰੇਜ਼ ਮਦਬਰ ਨੇ ਤਾਂ ਠੀਕ ਹੀ ਕਿਹਾ ਸੀ, ਕਿ ਜਿਸ ਕੌਮ ਨੂੰ ਕਮਜ਼ੋਰ ਕਰਨਾ ਹੋਵੇ ਉਸ ਦੀ ਬੋਲੀ ਖੋਹ ਲਵੋ। ਪਰ ਅਸੀਂ ਤਾਂ ਆਪ ਆਪਣੇ ਪੈਰਾਂ ਤੇ ਆਪ ਹੀ ਕੁਲ੍ਹਾੜਾ ਮਾਰ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਤਾਂ ਮੁਗ਼ਲ ਰਾਜ ਦਾ ਸਮਾਂ ਸੀ। ਹਿੰਦੀ ਜਨਤਾ ਕਮਜ਼ੋਰ ਤੇ ਨਿਡਾਲ ਹੋ ਚੁਕੀ ਸੀ। ਮਹਾਰਾਜ ਜੀ ਨੇ ਇਸ ਘਾਤਕ ਵਾਤਾਵਰਨ ਨੂੰ ਅਨੁਭਵ ਕੀਤਾ ਤੇ ਬਾਣੀ ਵਿਚ ਫਰਮਾਇਆ **"ਘਰ ਘਰ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ"** ਇਹ ਹਿੰਦੀ ਜਨਤਾ ਨੂੰ ਹਲੂਣਾ ਸੀ ਕਿ ਤੁਸੀਂ ਆਪਣਾ ਧਰਮ ਇਮਾਨ ਛਡ ਕੇ ਮਲੇਛਾਂ ਦੀਆਂ ਮਰਯਾਦਾ ਅਪਨਾ ਕੇ ਘਰ-ਘਰ ਮੀਆਂ ਬਣੇ ਹੋਏ ਹੋ। ਸੋ ਆਪਣੀ ਬੋਲੀ ਵੀ ਤਿਆਗ ਦਿਤੀ ਹੈ। ਗੁਰੂ ਪਿਆਰਿਓ ! ਆਪਣਾ ਫ਼ਰਜ਼ ਪਹਿਚਾਨੋ, ਕੇਵਲ ਆਪਣਾ ਘਰ ਹੀ ਨਹੀਂ ਬਲਕਿ ਹੋਰ ਸਜਣਾਂ-ਮਿੱਤਰਾਂ ਨੂੰ ਇਹ ਸੁਨੇਹਾ ਦੇ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੋ। ਪੰਜਾਬੀ ਬੋਲਣ ਤੇ ਪੰਜਾਬੀ ਪੜ੍ਹਣ ਲਈ ਸੰਗਤਾਂ ਨੂੰ ਸੂਚਤ ਕਰੋ। ਅਗੋਂ ਦਾਤੇ ਦਾ ਆਪਣਾ ਕੰਮ ਹੈ ਉਹ ਆਪ ਸਹਾਈ ਹੋਵੇਗਾ। ਫਿਰ—

**ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰ ਪ੍ਰਭਿ ਆਪੇ ਮੇਲੇ ॥**

# ਛੋਟੇ ਬੱਚਿਆਂ ਨੂੰ ਹਲੂਣਾ ਬਚਪਨ ਤੋਂ ਬੀਬੀਆਂ ਵੀ ਧਿਆਨ ਦੇਣ ਦੁਖਾਂ ਤੋਂ ਬਚਨ ਲਈ ਬੱਚਿਆਂ ਲਈ ਅਪੀਲ

ਮੇਰੇ ਪਿਆਰੇ ਬੱਚਿਓ ! ਸਿੱਖ ਪਰਵਾਰਾਂ ਵਿਚ ਜਨਮ ਲੈਣ ਵਾਲਿਓ ਤੁਹਾਡੇ ਬਹੁਤ ਵਡੇ ਭਾਗ ਹਨ। ਪਹਿਲੇ ਮਨੁਖਾ ਦੇਹੀ ਮਿਲਣੀ ਫਿਰ ਮਾਤਾ ਸਾਹਿਬ ਦੇਵਾਂ ਦੇ ਬੱਚੇ ਅਖਵਾਉਣ ਵਾਲਿਓ, ਕਿੰਨੇ ਖੁਸ਼-ਕਿਸਮਤ ਹੋ ਕਿ ਅਜ ਤੁਸੀ ਗੁਰੂ ਨਾਨਕ ਨਿਰੰਕਾਰੀ ਦੀ ਸਭ ਸਿਖਿਆ ਦੇ ਪਾਤ੍ਰ ਬਣ ਰਹੇ ਹੋ। ਸੰਸਾਰ ਵਿਚ ਭਾਵੇਂ ਕਿੰਨੇ ਤੁਹਾਨੂੰ ਸੁਖ ਕਿਉਂ ਨਾ ਪ੍ਰਾਪਤ ਹੋ ਜਾਣ ਪਰ ਆਤਮਾ ਨੂੰ ਸੀਤਲਤਾ ਨਹੀਂ ਮਿਲਦੀ। ਇਕ ਗੁਰੂ ਦਾ ਗਿਆਨ ਹੀ ਹੈ, ਜੇਹੜਾ ਮਨੁਖ ਦਾ ਜਨਮ ਸਵਾਰ ਦੇਂਦਾ ਹੈ ਪਰ ਗਿਆਨ ਨੂੰ ਪੜ੍ਹਨ ਨਾਲ ਜਾਂ ਸੁਣਨ ਨਾਲ ਸੁਖ ਨਹੀਂ ਮਿਲਦਾ। ਜਿਸ ਤਰ੍ਹਾਂ ਲੰਗਰ-ਪਾਣੀ ਤਿਆਰ ਕਰਨ ਨਾਲ ਤ੍ਰਿਪਤੀ ਨਹੀਂ ਹੁੰਦੀ। ਅੰਨ ਖਾਣ ਨਾਲ ਤ੍ਰਿਪਤੀ ਹੁੰਦੀ ਹੈ। ਇਸੇ ਤਰ੍ਹਾਂ ਜੋ ਗੁਰੂ ਜੀ ਪਾਸੋਂ ਸ਼ੁਭ ਸਿਖਿਆ ਗੁਰਬਾਣੀ ਦੁਆਰੇ ਪੜ੍ਹੀ ਜਾਂ ਸੁਣੀ ਹੋਵੇ, ਉਸ ਨੂੰ ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ, ਨਹੀਂ ਤੇ ਦਿਖਾਵਾ ਬਣ ਕੇ ਰਹਿ ਜਾਂਦੀ ਹੈ। ਸੁਖ ਲਈ ਪੜ੍ਹੀ-ਸੁਣੀ ਦਾ ਹੈ। ਜੇ ਧਿਆਨ ਨਾ ਦਿਤਾ ਜਾਵੇ ਉਲਟਾ ਦੁਖ ਦਾ ਕਾਰਨ ਬਣ ਜਾਂਦੀ ਹੈ। ਜਿਸ ਤਰ੍ਹਾਂ ਸਮਾਜਕ ਜੀਵਨ ਅੰਦਰ ਜੇਹੜੇ ਬੱਚੇ ਮਾਤਾ-ਪਿਤਾ ਦੇ ਕਹਿਣ ਤੋਂ ਬਾਹਰ ਜਾਂਦੇ ਹਨ ਉਹ ਹਮੇਸ਼ਾ ਦੁਖੀ ਰਹਿੰਦੇ ਹਨ। ਮਾਤਾ-ਪਿਤਾ ਬੱਚਿਆਂ ਲਈ ਦੁਖ ਸਹਾਰਦੇ ਹਨ। ਤਾਂ ਬੱਚੇ ਆਪਣੇ ਪੈਰਾਂ ਤੇ ਖੜੇ ਹੋ ਸਕਦੇ ਹਨ ਜੇ ਮਾਤਾ-ਪਿਤਾ ਦੀ ਸੇਵਾ ਲਈ ਭਜਦੇ-ਫਿਰਦੇ ਹਨ ਕਲ ਉਨ੍ਹਾਂ ਨਾਲ ਵੀ ਇਸੇ ਤਰ੍ਹਾਂ ਹੋਣਾ ਹੈ। ਨਾਮ ਬਿਨਾਂ ਗਤੀ ਨਹੀਂ, ਨਾਮ ਦਾ ਬੀਜ—ਮਾਤਾ-ਪਿਤਾ ਦੀ ਸੇਵਾ ਤੇ ਗੁਰੂ ਦਾ ਗਿਆਨ ਹੀ ਹੈ। ਜੇ ਗੁਰੂ ਨਾਨਕ ਦੀ ਸ਼ੁਭ ਸਿਖਿਆ ਨੂੰ ਸਮਝ ਲਵੋ ਭਾਵ-ਅਰਥ ਸਹਿਤ। ਬੱਚਿਓ ! ਗੁਰੂ ਤੁਹਾਡੇ ਅੰਗ-ਸੰਗ ਹੈ। ਉਹ ਕਿਸੇ ਸ਼ਕਲ ਵਿਚ ਨਹੀਂ, ਉਹ ਅਨੁਭਵੀ ਜੋਤ ਹੈ, ਜਿਹੜੀ ਜੋਤ ਸਾਰੇ ਸੰਸਾਰ ਵਿਚ ਆਪਣੀ ਸ਼ਕਤੀ ਦੀ ਤਾਕਤ ਵਰਤਾ ਰਹੀ ਹੈ। ਜੇ ਮਨੁਖ ਨੂੰ ਇਹ ਗਿਆਨ ਹੋ ਜਾਵੇ ਕਿ ਮੇਰਾ ਵਾਹਿਗੁਰੂ ਮੇਰੇ ਨਾਲ ਹੈ ਤੇ ਕਦੀ ਗਲਤ ਕੰਮ ਨਹੀਂ

ਹੋ ਸਕਦਾ। ਹੋਰ ਕਰਮ-ਕਾਂਡ ਜਾਂ ਪਖੰਡ ਇਸ ਨੂੰ ਕਿਤੇ ਨਹੀਂ ਬਚਾ ਸਕਦਾ। ਗੁਰੂ ਜੀ ਨੇ ਸ਼ਾਖਾ-ਭਰੀ ਹੈ ਹੇ ਪ੍ਰਾਣੀ—

**ਰਾਮਕਲੀ ਮਹਲਾ ੪**

**ਜੇਸਾ ਸਤਿਗੁਰ ਸੁਣੀਦਾ ਤੇਸੋ ਹੀ ਮੈ ਡੀਠੁ ॥**

**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥**

ਬਸੀਠ ਵਕੀਲ ਨੂੰ ਕਹਿੰਦੇ ਹਨ ਕਿ ਦਰਗਾਹ ਵਿਚ ਕੇਵਲ ਗੁਰੂ ਸ਼ਬਦ ਦੀ ਕਮਾਈ ਹੀ ਹਾਮਾ ਭਰੇਗੀ ਤੇ ਜਮਾਂ ਪਾਸੋਂ ਛੁਡਾਏਗੀ। ਬੱਚਿਓ ਸਭ ਤੋਂ ਪਹਿਲੇ ਸੰਗਤ ਸੋਚ ਕੇ ਕਰਨੀ ਹੈ। ਦੁਨੀਆਂ ਵਿਚ ਕੁਸੰਗਤ ਡੋਬ ਦੇਂਦੀ ਹੈ। ਆਓ ਹੁਣ ਅਗੇ ਚਲੀਏ ਕਿ ਸਾਡੇ ਭਾਰਤ ਅੰਦਰ ਦੁਖਦਾਈ ਜੀਵਨ ਕਿਉਂ ਬਣ ਚੁਕਾ ਹੈ? ਇਸ ਲਈ ਕਿ ਇਥੇ ਚਾਰ ਵਰਣ ਬ੍ਰਾਹਮਣ, ਖੱਤ੍ਰੀ, ਸੂਦਰ ਤੇ ਵੈਸ਼ ਜੁਗਾਂ ਤੋਂ ਚਲੇ ਆਉਂਦੇ ਹਨ। ਬ੍ਰਾਹਮਣ ਦਾ ਕੰਮ ਹੈ ਗੁਰੂ ਬਣ ਕੇ ਉਪਦੇਸ਼ ਦੇਣਾ ਤੇ ਦਾਨ ਲੈ ਕੇ ਆਪਣੀ ਪ੍ਰਤਿਪਾਲਨਾ ਕਰਨੀ। ਖੱਤ੍ਰੀ ਦਾ ਕੰਮ ਸੀ ਧਰਮ ਯੁਧ ਕਰਨਾ। ਸੂਦਰ ਤੇ ਵੈਸ ਦਾ ਕੰਮ ਸੀ ਬ੍ਰਾਹਮਣ ਕਸ਼ਤ੍ਰੀ ਦੇ ਘਰਾਂ ਦੀ ਮਿੱਟੀ ਬਣ ਕੇ ਸੇਵਾ ਕਰਨੀ। ਕੋਈ ਵਕਤ ਸੀ ਭਾਰਤ ਅੰਦਰ ਕੋਈ ਮੁਸਲਮਾਨ ਨਹੀਂ ਸੀ, ਕੋਈ ਅੰਗਰੇਜ਼ ਨਹੀਂ ਸਾਂ। ਪਰ ਐਸਾ ਟਾਇਮ ਆਇਆ ਕਿ ਮੁਸਲਮਾਨਾਂ ਨੂੰ ਪਤਾ ਚਲਿਆ ਭਾਰਤ ਅੰਦਰ ਮੂਰਤੀ ਪੂਜ ਲੋਕ ਵਸਦੇ ਹਨ ਤੇ ਖੁਦਾ ਦਾ ਕੋਈ ਗਿਆਨ ਨਹੀਂ ਜੇਹੜੇ ਵੀ ਕੋਈ ਰਿਖੀ, ਮੁਨੀ ਆਉਂਦੇ ਹਨ ਉਹ ਤਿਆਗੀ ਬਣ ਕੇ ਆਪਣੀ ਪੂਜਾ ਕਰਾਉਂਦੇ ਹਨ ਉਨ੍ਹਾਂ ਲੋਕਾਂ ਨੂੰ ਪਤਾ ਚਲ ਗਿਆ ਤੇ ਆਸਤੇ ਆਸਤੇ ਮੁਗਲ ਅੰਦਰ ਘੁਸ ਆਏ ਉਨ੍ਹਾਂ ਦਾ ਇਨਾਂ ਵਾਧਾ ਹੋ ਗਿਆ ਕਿ ਹਿੰਦੂ ਲੋਕ ਦਬ ਗਏ।

ਐਸੇ ਦਬ ਗਏ ਕਿ ਹਿੰਦੂਆਂ ਨੂੰ ਮੁਸਲਮਾਨ ਬਣਾਨਾ ਸ਼ੁਰੂ ਕਰ ਦਿਤਾ। ਸਾਰੇ ਸੰਸਾਰ ਅੰਦਰ ਹਾਹਾਕਾਰ ਮੱਚ ਗਈ। ਆਖਰ ਕੁਦਰਤ ਦੇ ਘਰ ਅਵਾਜ਼ ਪਹੁੰਚੀ ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਏ। ਉਨ੍ਹਾਂ ਆਪਣੇ 10 ਜਾਮੇ ਧਾਰਨ ਕੀਤੇ ਪੂਰੇ 239 ਸਾਲ ਲਾ ਕੇ ਇੰਨੀਆਂ ਕੁਰਬਾਨੀਆਂ ਕਰਕੇ ਹਿੰਦੂ ਧਰਮ ਬਚਾਇਆ। ਕੁਰਬਾਨੀਆਂ ਦਾ ਇਤਿਹਾਸ ਬੱਚਿਓ ਜ਼ਰੂਰ ਆਪ ਪੜ੍ਹੋ। ਤੁਹਾਨੂੰ ਅਸਲੀਅਤ ਕਿਸੇ ਨਹੀਂ ਦਸਣੀ। ਭਾਰਤ ਅੰਦਰ ਬ੍ਰਾਹਮਣਵਾਦ ਇੰਨਾ ਫੈਲ ਚੁਕਾ ਸੀ ਕਿ ਅਨਪੜ੍ਹਤਾ ਦੇ ਕਾਰਣ ਲੋਕਾਂ ਨੂੰ ਕੁਰਾਹੇ ਪਾਇਆ ਗਿਆ ਸੀ। ਆਪਣੇ ਪੇਟ ਪੂਰਨਾਂ ਦਾ ਸਾਧਨ ਬਣਾਈ ਰਖਦੇ ਸਨ। ਉਹ ਤੁਹਾਨੂੰ ਗੁਰਬਾਣੀ ਜਾਣਕਾਰੀ ਦੇ ਸਕਦੀ ਹੈ। ਫੋਕਟ ਕਰਮਾਂ

ਵਲ ਲਾਈ ਰਖਦੇ ਸਨ। ਲੋਕਾਂ ਨੂੰ ਭਰਮਾਂ-ਵਹਿਮਾਂ ਵਿਚ ਪਾਈ ਰਖਦੇ ਸਨ। ਲੋਕਾਂ ਨੂੰ ਕਹਿੰਦੇ ਸਨ ਕਿ ਵਧ ਚੜ੍ਹ ਕੇ ਦਾਨ ਕਰੋਗੇ ਤੇ ਮੁਕਤ ਹੋ ਜਾਵੋਗੇ। ਨਾਮ ਦਾ ਗਿਆਨ ਦਸਣ ਨੂੰ ਤਿਆਰ ਨਹੀਂ ਸਨ। ਸਾਡੇ ਭਾਰਤ ਅੰਦਰ ਇੰਨੇ ਫੋਕੇ ਤਿਉਹਾਰ ਬਣਾਏ ਗਏ ਕਿ ਇਸੇ ਕਾਰਣ ਲੋਕੀ ਕਰਜ਼ਾਈ ਵੀ ਹੋ ਜਾਂਦੇ ਹਨ। ਲੋਕ ਲਕੀਰ ਦੇ ਫਕੀਰ ਹਨ। ਬੱਚਿਓ ! ਗੁਰਬਾਣੀ ਅੰਦਰ ਬਹੁਤ ਫੋਕਟ ਕਰਮਾਂ ਨੂੰ ਗੁਰੂ ਜੀ ਨੇ ਖੰਡਨ ਕੀਤਾ ਹੈ ਤੇ ਕੇਵਲ ਨਾਮ ਨਾਲ ਜੋੜਿਆ ਹੈ, ਨਾਮ ਦੀ ਬਿਧੀ ਗੁਰਬਾਣੀ ਤੋਂ ਪ੍ਰਾਪਤ ਹੋ ਸਕਦੀ ਹੈ ਪਰ ਅਫਸੋਸ ਹੈ ਕਿ ਜਿਨ੍ਹਾਂ ਨੇ ਗੁਰਬਾਣੀ ਦੀ ਖੋਜ ਕੀਤੀ ਹੈ, ਉਹ ਰੌਲਾ ਪਾ ਰਹੇ ਹਨ ਪਰ ਕਰਮ-ਕਾਂਡੀ ਲੋਕ ਸੱਚ ਦੀ ਅਵਾਜ਼ ਨਹੀਂ ਉਠਾਣ ਦੇਂਦੇ ਉਤੋਂ ਤਾਂ ਸਿੱਖ ਦਿਸਦੇ ਹਨ ਪਰ ਅੰਦਰ ਸਿਖਿਆ ਦਾ ਨਿਸ਼ਾਨ ਤਕ ਨਹੀਂ। ਆਓ ਬੱਚਿਓ ! ਮੈਂ ਕੁਝ ਵਿਚਾਰਧਾਰਾਂ ਦਾ ਨਿਸ਼ਾਨ ਦਸਣਾ ਚਾਹੁੰਦੀ ਹਾਂ ਕਿ ਕਲ ਪੰਥ ਦੀ ਸੇਵਾ ਕਰ ਸਕੋ, ਸਾਡੇ ਜੋ ਅਸਲੀ ਤਿਉਹਾਰ ਹਨ, ਉਨ੍ਹਾਂ ਬਾਰੇ ਜਾਣਕਾਰੀ ਦੇਣਾ ਚਾਹੁੰਦੀ ਹਾਂ। ਪਹਿਲੀ ਵਿਚਾਰ ਕੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਵਿਅਕਤੀ ਨੂੰ ਗੁਰੂ ਨਹੀਂ ਧਾਰਨਾ। ਇਕ ਮਾਸਟਰ ਦੇ ਰੂਪ ਵਿਚ ਇੱਜ਼ਤ ਜ਼ਰੂਰ ਕਰੋ। ਦੂਜੀ ਵਿਚਾਰ ਸਿੱਖਾਂ ਦਾ ਸਭ ਤੋਂ ਸ਼ਰੋਮਣੀ ਤਿਉਹਾਰ ਵਿਸਾਖੀ ਖਾਲਸੇ ਦਾ ਜਨਮ ਦਿਨ ਹੈ। ਤੀਜੀ ਸਾਰੇ ਗੁਰੂ ਸਾਹਿਬਾਂ ਦੇ ਪੁਰਬ ਮਨਾਉਣੇ ਜ਼ਰੂਰੀ ਹਨ, ਜੇਹੜੇ ਪੁਰਬ ਮਨਾਏ ਜਾਂਦੇ ਹਨ। ਹੋਰ ਗੁਰੂ ਕੋਈ ਘਟ ਨਹੀਂ ਸਨ ਪਰ ਲਕੀਰ ਦੇ ਫਕੀਰ ਹੀ ਰਹੇ। ਗੁਰੂ ਸਾਹਿਬਾਂ ਦਾ ਜੀਵਨ ਹਰ ਗੁਰਸਿੱਖ ਨੂੰ ਪਤਾ ਹੋਣਾ ਚਾਹੀਦਾ ਹੈ। ਜੇ ਅਰਦਾਸ ਦਸ ਗੁਰੂਆਂ ਦੀ ਕੀਤੀ ਜਾਂਦੀ ਹੈ। ਫਿਰ 6 ਪੁਰਬ ਕਿਉਂ ਮਨਾਏ ਜਾਂਦੇ ਹਨ ? ਇਹ ਸਿੱਖ ਪੰਥ ਅੰਦਰ ਘਾਟ ਚਲੀ ਆਈ ਹੈ। ਦਰ ਅਸਲ ਹਰ ਪੁਰਬ ਦਾ ਇਤਿਹਾਸ 1 ਮਹੀਨਾ ਪਹਿਲੇ ਸੰਗਤਾਂ ਨੂੰ ਜਾਣਕਾਰੀ ਕਰਾਣੀ ਚਾਹੀਦੀ ਹੈ। ਪ੍ਰਭਾਤ ਫੇਰੀਆਂ ਕਾਰਨ ਟਾਈਮ ਵੇਸਟ ਹੋ ਜਾਂਦਾ ਹੈ। ਚਾਹ-ਪਾਣੀ ਗੁਰਦੁਆਰੇ ਵੀ ਪਿਲਾਈ ਜਾ ਸਕਦੀ ਹੈ। ਜਿਥੇ ਗੁਰਦੁਆਰਿਆਂ ਵਿਚ ਮਸਿਆ, ਪੂਰਨਮਾਸੀ, ਸੰਗਰਾਂਦ ਦੇ ਬੋਰਡ ਲਗੇ ਹੋਏ ਹਨ ਉਥੇ ਸਾਲ ਦੇ ਪੁਰਬ ਹੋਣੇ ਚਾਹੀਦੇ ਹਨ। ਜਿਥੇ ਗੁਰੂ ਜੀ ਥਿਤਾ ਵਾਰਾਂ ਦਾ ਖੰਡਨ ਕਰੀ ਜਾ ਰਹੇ ਹਨ।

ਪੰਨਾ - ੮੪੩ **ਥਿਤੀ ਵਾਰ ਸੇਵੇ ਮੁਗਧ ਗਵਾਰ ॥**

ਪਰ ਸਾਡੇ ਪ੍ਰਚਾਰਕ ਨਾਂ ਤਕ ਨਹੀਂ ਲੈਂਦੇ, ਦੁਨੀਆਂ ਨੂੰ ਅੰਧੇਰੇ ਵਿਚ ਰਖਿਆ ਹੋਇਆ ਹੈ। ਦਿਨ ਰਾਤ ਵਾਹਿਗੁਰੂ ਦਾ ਚੱਕਰ ਚਲ ਰਿਹਾ ਹੈ। ਦੁਖ-ਸੁਖ ਆਪਣੇ ਕੀਤੇ ਕਰਮਾਂ ਅਨੁਸਾਰ ਆਉਂਦੇ ਹਨ। ਇਥੇ ਦਿਨਾਂ ਦਾ ਕੋਈ ਭਰਮ ਵਹਿਮ ਨਹੀਂ ਹੈ। ਗੁਰੂ ਜੀ ਨੇ ਬੜਾ ਉਪਕਾਰ ਕੀਤਾ ਹੈ ਕਿ ਜੰਜਾਲਾਂ ਵਿਚੋਂ

ਕੱਢ ਗਏ ਹਨ ਪਰ ਤੋਤੇ ਦੀ ਤਰ੍ਹਾਂ ਨਲਨੀ ਵਿਚ ਆਪ ਹੀ ਫਸੀ ਜਾ ਰਿਹਾ ਹੈ। ਲੋਕ ਪੁਛਦੇ ਹਨ ਕਿ ਰਖਸ਼ਾ ਬੰਧਨ ਦਾ ਕੀ ਭਾਵ ਹੈ। ਖੋਜ ਤੋਂ ਪਤਾ ਲਗਾ ਹੈ ਕਿ ਜਿਸ ਵਕਤ ਮੁਗਲ ਹਿੰਦੂਆਂ ਦੀਆਂ ਲੜਕੀਆਂ ਉਠਾ ਕੇ ਲੈ ਜਾਂਦੇ ਸਨ ਤਾਂ ਪੰਡਤਾਂ ਜੋਤਸ਼ੀਆਂ ਨੇ ਇਕ ਬਿਉਂਤ ਬਣਾਈ ਕਿ ਭੈਣਾਂ ਆਪਣੇ ਭਰਾਵਾਂ ਨੂੰ ਰਖੜੀ ਬੰਨਿਆ ਕਰਨ ਤਾਕਿ ਭਰਾ ਔਖੇ ਵੇਲੇ ਭੈਣਾਂ ਦੀ ਰਖਿਆ ਕਰਨ ਤੇ ਰਖਸ਼ਾ ਬੰਧਨ ਦੀ ਪੂਜਾ ਕਰਨੀ ਚਾਹੀਦੀ ਹੈ। ਆਪਣੇ ਖਾਣ-ਪੀਣ ਦਾ ਵੀ ਪੈਰ ਪਸਾਰ ਲਿਆ ਕਿੰਨੀ ਹਾਸੋ ਹੀਣੀ ਗਲ ਹੈ। ਭੈਣ ਤਾਂ ਸੈਂਕੜੇ ਮੀਲਾਂ ਤੇ ਦੂਰ ਬੈਠੀ ਹੈ ਤੇ ਔਖੇ ਵੇਲੇ ਭਰਾ ਕਿਥੇ ਮਦਦ ਕਰੇਗਾ। ਪੜ੍ਹੇ ਲਿਖੇ ਲੋਕ ਅਨੇਰਾ ਢੋਈ ਜਾਂਦੇ ਹਨ। ਵੈਸੇ ਭੈਣਾਂ ਨਾਲ ਵਰਤਨਾ ਕੋਈ ਬੰਧਤਾ ਨਹੀਂ। ਗੁਰੂ ਦੀ ਗੱਲ ਤਾਂ ਕੋਈ ਮੰਨਦਾ ਨਹੀਂ। ਗੁਰਦੁਆਰਿਆਂ ਵਿਚ ਬਾਬਾ ਜੀ ਦੇ ਪਲੰਗ ਨਾਲ ਜਾਂ ਜੰਗਲਿਆਂ ਤੇ ਰਖੜੀ ਬੰਨਣਾ ਮਨਮਤ ਹੈ। ਖਾਲਸਾ ਜੀ ਧਿਆਨ ਦੇਵੋ ਲੱਖਾਂ ਰੁਪਏ ਉਡ ਜਾਂਦੇ ਹਨ। ਇਹ ਕੋਈ ਖਾਸ ਦਿਨ ਨਹੀਂ ਹੈ। ਦੀਪਮਾਲਾ ਇਹ ਜਦੋਂ ਸ੍ਰੀ ਰਾਮ ਚੰਦਰ ਜੀ ਬਨਵਾਸ ਤੋਂ ਵਾਪਸ ਆਏ ਸਨ ਉਸ ਵਕਤ ਦੀਪਮਾਲਾ ਕੀਤੀ ਗਈ ਸੀ। ਇਸ ਦਾ ਇਹ ਨਹੀਂ ਭਾਵ ਕਿ ਰਾਤ ਨੂੰ ਮਾਇਆ ਦੀ ਪੂਜਾ ਕਰੋ ਤੇ ਸ਼ਰਾਬ ਤੇ ਜੂਆ ਚਲੇ ਅਤੇ ਘਰਾਂ ਨੂੰ ਬਰਬਾਦ ਕਰੋ। ਇਹ ਦੁਆਪਰ ਯੁਗ ਦੀ ਕਹਾਣੀ ਹੈ ਹੁਣ ਤਾਂ ਇਹ ਦਿਨ ਪੁੱਠਾ ਬਣ ਗਿਆ ਹੈ। ਲਿਖਣ ਵਾਲਿਆਂ ਨੇ ਛੇਵੇਂ ਪਾਤਸ਼ਾਹ ਦੀ ਸਾਖੀ ਜੋੜ ਲਈ ਫਿਰ ਹੋਲੀ ਦਾ ਤਿਉਹਾਰ ਆ ਗਿਆ ਤੇ ਲੋਕਾਂ ਨੇ ਮਿੱਟੀ-ਗੰਦ ਇਕ-ਦੂਜੇ ਤੇ ਪਾਣਾ ਸ਼ੁਰੂ ਕਰ ਦਿਤਾ। ਇਹ ਸੀ ਦੈਂਤਾਂ ਦਾ ਕੰਮ। ਪਰ ਗੁਰੂ ਜੀ ਨੇ ਹੋਲਾ-ਮਹੱਲਾ ਨਾਮ ਰਖਿਆ ਕਿ ਦੇਵਤਿਆਂ ਵਾਲਾ ਕੰਮ ਹੋਣਾ ਚਾਹੀਦਾ ਹੈ। ਨਾਮ ਬਾਣੀ ਦਾ ਰੰਗ ਸੰਗਤ ਵਿਚ ਪ੍ਰਾਪਤ ਕਰੋ।

ਬਸੰਤ ਰਾਗ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ ਹੈ—

ਬਸੰਤ ਮਃ ੫ **ਹੋਲੀ ਕੀਨੀ ਸੰਤ ਸੇਵ॥**
**ਰੰਗ ਲਾਗਾ ਅਤਿ ਲਾਲ ਦੇਵ॥** (ਪੰਨਾ-੧੧੮੦)

**ਭਾਵ**—ਗੁਰੂ ਜੀ ਦਾ ਸਿੱਖ ਕੱਚੇ ਰੰਗ ਨਾਲ ਹੋਲੀ ਨਹੀਂ ਖੇਡੇਗਾ। ਬੱਚਿਓ ਸਮਝੋ ਹੋਰ ਕੋਈ ਵਾਰ ਦਾ ਭਰਮ ਨਹੀਂ ਕਰਨਾ। ਸਾਰੇ ਦਿਨ ਵਾਹਿਗੁਰੂ ਜੀ ਦੇ ਹਨ। ਕਿਸੇ ਦਿਨ ਦੀ ਪੂਜਾ ਨਹੀਂ ਕਰਨੀ। ਕੇਵਲ 24 ਘੰਟੇ ਵਾਹਿਗੁਰੂ ਦੀ ਯਾਦ ਹੀ ਪੂਜਾ ਹੈ। ਸਿੱਖਾਂ ਦੇ ਘਰਾਂ ਵਿਚ ਵਰਤ ਰਖਣੇ ਬੰਦ ਹਨ। ਕਿਸੇ ਵਰਤ ਦੀ ਇਜ਼ਾਜਤ ਨਹੀਂ। ਗੁਰਬਾਣੀ ਦਾ ਫੁਰਮਾਨ—

**ਅੰਨ ਛੋੜ ਜੋ ਕਰੇ ਪਾਖੰਡ॥**
**ਨ ਸੁਹਾਗਣ ਨ ਓਹ ਰੰਡ॥** (ਪੰਨਾ-੮੭੩)

ਉਧਰ ਤਾਂ ਗੁਰੂ ਜੀ ਦੇ ਨਿਵਾਸ ਅਸਥਾਨਾਂ ਤੇ ਕਰੋੜਾਂ ਦੀਆਂ ਬਿਲਡਿੰਗਾਂ ਤੇ ਸੋਨੇ ਦੇ ਕਲਸ ਚੜ੍ਹਾਉਣੇ ਤੇ ਗੁਰੂ ਜੀ ਦੀ ਪਵਿੱਤਰ ਸਿੱਖਿਆ ਨੂੰ ਪੁਸ਼ਾਕੇ ਹੇਠਾਂ ਲੁਕਾ ਰਖਣਾ ਇਕ ਵਡਾ ਪਾਪ ਹੈ। ਗੁਰੂ ਜੀ ਚਿਤਾਵਨੀ ਦੇ ਗਏ ਹਨ—

**ਜਿਨੀ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ ॥**
**ਹਰਿ ਜੀਉ ਤਿਨ ਕਾ ਦਰਸਨ ਨ ਕਰਉ ਸੇ ਪਾਪਸਿਟ ਹਤਿਆਰੀ ॥**

**ਭਾਵ**--ਜਿਨ੍ਹਾਂ ਨੇ ਗੁਰੂ ਦੀ ਗੱਲ ਨੂੰ ਲਕੋ ਰਖਿਆ ਹੈ ਉਹ ਵਡੇ ਪਾਪੀ ਹਨ। ਇਸ ਲਈ ਸਾਰਾ ਪੰਥ ਦੁਖੀ ਹੈ। ਸਾਡੇ ਘਰਾਂ ਵਿਚ ਉਹ ਕੁਝ ਹੋ ਰਿਹਾ ਹੈ ਜੋ ਬਾਣੀ ਅੰਦਰ ਬੰਦ ਹੈ।

ਬੱਚਿਓ ਅਸੀਂ ਗ੍ਰਿਹਸਤ ਵਿਚ ਰਹਿੰਦੇ ਹਾਂ। ਗੁਰੂ ਜੀ ਦਾ ਹੁਕਮ ਹੈ— ਮਾਤ ਲੋਕ ਤੇ ਰਹਿੰਦੇ ਹੋਏ ਚੰਗੇ ਕੰਮ ਕਰੀਏ ਸਭ ਮਨੁਖ ਮਾਤ੍ਰ ਨੂੰ ਆਪਣਾ ਸਰੂਪ ਸਮਝੀਏ ਤੇ ਵੈਰ-ਭਾਵ ਨੂੰ ਦੂਰ ਕਰੀਏ। ਇਸ ਤਰੀਕੇ ਨਾਲ ਲੋਕਾਈ ਵਿਚ ਰਹਿੰਦਿਆਂ ਹੋਇਆਂ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ। ਬੱਚਿਓ ! ਦੁਨੀਆਂ ਡੋਲ ਰਹੀ ਹੈ। ਗੁਰੂ ਦੀ ਬਾਣੀ ਹੀ ਚਾਨਣ ਦੇ ਸਕਦੀ ਹੈ। ਬੱਚਿਓ !—

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤੁ ਸਾਰੇ ॥**

ਇਸ ਰਸਤੇ ਤੋਂ ਪਤਾ ਚਲਦਾ ਹੈ ਜੇਹੜੇ ਲੋਕ ਦੇਵੀਆਂ ਦੇਵਤਿਆਂ ਦੀ ਪੂਜਾ ਕਰਦੇ ਹਨ। ਆਪ ਤਾਂ ਪ੍ਰਭੂ ਦੇ ਦਵਾਰੇ ਤੇ ਖੜੇ ਅਰਜੋਈਆਂ ਕਰਦੇ ਹਨ ਉਨ੍ਹਾਂ ਨੇ ਸਾਨੂੰ ਕੀ ਦੇਣਾ ਹੈ ?

ਮਾਰੂ ਮ: ੫ ਪੰਨਾ-੯੯੮

**ਡਰਪੈ ਧਰਤਿ ਅਕਾਸ ਨਖਤ੍ਰਾ ਸਿਰ ਊਪਰ ਅਮਰ ਕਰਾਰਾ ॥**
**ਪਉਣ ਪਾਣੀ ਬੈਸੰਤਰ ਡਰਪੈ ਇੰਦਰ ਵੀਚਾਰਾ ॥**
**ਏਕਾ ਨਿਰਭਉ ਬਾਤ ਸੁਨੀ ॥**
**ਸੋ ਸੁਖੀਆ ਸੋ ਸਦਾ ਸੁਹੇਲਾ ਜ ਗੁਰ ਮਿਲ ਗਾਇ ਗੁਨੀ ॥**

ਇਹ ਸ਼ਬਦ ਸਬੂਤ ਦੇ ਰਿਹਾ ਹੈ ਕਿ ਧਰਤੀ, ਅਕਾਸ ਚਾਰੇ ਖਾਣੀਆਂ, ਸੂਰਜ, ਚੰਦਰਮਾ ਸਭ ਉਸ ਦੇ ਦਰ ਤੇ ਡਰਦੇ ਹੋਏ ਪੁਕਾਰ ਕਰ ਰਹੇ ਹਨ। ਹੁਣ ਬੱਚਿਓ ਅੰਦਾਜ਼ਾ ਲਾਓ ਕਿ ਕਿਸ ਦੀ ਪੂਜਾ ਪ੍ਰਵਾਨ ਹੈ ?

ਬੱਚਿਓ ਸਾਡੇ ਘਰਾਂ ਵਿਚ ਸ਼ਾਦੀਆਂ ਗੰਮੀਆਂ ਹੁੰਦੀਆਂ ਹਨ। ਸਭ ਬਿਪ੍ਰਨ ਰੀਤ ਤੇ ਸਿੱਖੀ ਨੂੰ ਮਿਲਾ ਕੇ ਕੀਤਾ ਜਾਂਦਾ ਹੈ। ਖਿਚੜੀ ਬਣਾਈ ਜਾਂਦੀ ਹੈ ਇਸ ਨੂੰ ਗੁਰਮਤ ਦਵਾਰੇ ਨਿਰਣਾ ਕੀਤਾ ਜਾ ਸਕਦਾ ਹੈ ਪਰ ਗੁਰਮਤ ਪੜ੍ਹੀਏ ਤੇ ਨਿਰਣਾ ਕਰ ਸਕੀਏ। ਮਾਤਾ-ਪਿਤਾ ਜਿਥੇ ਜ਼ਿੰਦਗੀ ਦਾ ਸਫਰ ਕਟਣ ਲਈ ਕਰਦੇ ਹਨ, ਉਥੇ ਮਨੁਖਤਾ ਦੇਹੀ ਦਾ ਜੋ ਅਸਲੀ ਪਿਛੋਕੜ ਹੈ, ਉਹ ਅਜ

ਤਕ ਕਰਕੇ ਕੋਈ ਰਾਜ਼ੀ ਨਹੀਂ। ਇਸੇ ਲਈ ਘਰ ਘਰ ਦੁਖ ਪਸਰ ਰਿਹਾ ਹੈ, ਜਿਸ ਦਾ ਇਲਾਜ ਇਕੋ ਹੈ—ਬਚਪਨ ਵਿਚ ਬੱਚਿਆਂ ਨੂੰ ਕੁਝ ਚੰਗੀ ਮਤ ਦਿਤੀ ਜਾਵੇ। ਜੋਹੜੇ ਬੱਚੇ ਗ਼ਲਤੀਆਂ ਕਰਦੇ ਹਨ ਉਹਨਾਂ ਨੂੰ ਸਮਾਜਕ ਸਿੱਖਿਆ ਤਾਂ ਦਿਤੀ ਜਾ ਰਹੀ ਹੈ, ਦੇਣੀ ਜ਼ਰੂਰੀ ਹੈ। ਇਸੇ ਤਰ੍ਹਾਂ ਧਰਮ ਦੀ ਗੱਲ ਦਸਣੀ ਬਚਪਨ ਤੋਂ ਹੀ ਜ਼ਰੂਰੀ ਹੈ। ਬੱਚਿਓ! ਮਾਤਾ-ਪਿਤਾ ਦੀ ਆਗਿਆ ਪਾਲਣੀ ਬਹੁਤ ਜ਼ਰੂਰੀ ਹੈ। ਜੋ ਜਿੰਦੇ ਜੀ ਮਾਤਾ-ਪਿਤਾ ਦੀ ਪ੍ਰਵਾਹ ਬੱਚਾ ਨਹੀਂ ਕਰਦਾ, ਸਾਡੇ ਭਾਰਤ ਦੀ ਐਸੀ ਅਪਰੰਪਰਾ ਹੈ ਕਿ ਜਿੰਦੇ ਜੀ ਭਾਵੇ ਮਾਤਾ ਪਿਤਾ ਦੀ ਸੇਵਾ ਨਹੀਂ ਕਰਦਾ ਪਿਛੇ ਲੋਕਾਚਾਰੀ ਕਰਦਾ ਹੈ। ਇਹ ਗੱਲ ਗੁਰੂ ਘਰ ਵਿਚ ਨਹੀਂ ਪ੍ਰਵਾਨ। ਹੋਰ ਜੋਹੜੇ ਮਾਤਾ-ਪਿਤਾ ਬਚਪਨ ਵਿਚ ਧਰਮ ਵਲੋਂ ਵਾਂਝੇ ਰਖਦੇ ਹਨ ਕਲ ਦਰਗਾਹ ਵਿਚ ਉਨ੍ਹਾਂ ਤੋਂ ਪੁਛ ਕੀਤੀ ਜਾਵੇਗੀ ਉਥੇ ਮੁਜਰਮ ਬਣਨਾ ਪਵੇਗਾ। ਇਹ ਮਾਮੂਲੀ ਇਸ਼ਾਰੇ ਹਨ। ਬੱਚਿਓ! ਜਿੰਨੀ ਗੁਰਮਤ ਦੀ ਖੋਜ ਕਰੋਗੇ, ਇੰਨਾ ਹੀ ਤੁਹਾਨੂੰ ਚਾਨਣ ਪ੍ਰਾਪਤ ਹੋਵੇਗਾ। ਦੁਨੀਆਂ ਵਿਚ ਸੁਖ ਪ੍ਰਾਪਤ ਕਰ ਸਕੋਗੇ। ਫੋਕੇ ਧਰਮਾਂ ਨੂੰ ਬਹੁਤ ਖੰਡਨ ਕੀਤਾ ਗਿਆ ਹੈ।

ਦੇਖੋ ਬੱਚਿਓ! 2 ਮਹੀਨੇ ਅੰਦਰ ਰਖੜੀ, ਦੁਸਹਿਰਾ, ਵਰਤ, ਦੀਪਮਾਲਾ, ਨਰਾਤੇ ਹੋਰ ਵੀ ਬਹੁਤ ਤਿਉਹਾਰ ਆਉਂਦੇ ਹਨ। ਜਿਨ੍ਹਾਂ ਅੰਦਰ ਬੜੇ ਬੰਧਨ ਹਨ, ਗੁਰਮਤ ਨਾਲ ਇਨ੍ਹਾਂ ਦਾ ਕੋਈ ਵਾਸਤਾ ਨਹੀਂ। ਇਸ ਮਨਮਤ ਪਿਛੇ ਦੁਨੀਆਂ ਖਾਕ ਹੋ ਗਈ ਹੈ। ਗਰੀਬ, ਅਮੀਰਾਂ ਦੀਆਂ ਰੀਸਾਂ ਕਰਦੇ ਹਨ। ਇਸ ਵਾਸਤੇ ਮਨਮਤ ਪਾਸੋਂ ਬਚਣ ਦੀ ਕੋਸ਼ਿਸ਼ ਕਰਨੀ ਹੈ। ਗਰੀਬੀ ਪਾਸੋਂ ਬਚਣਾ ਹੈ। ਹੁਣ ਬੱਚਿਆਂ ਦੇ ਜਨਮ ਦਿਨ ਮਨਾਏ ਜਾਂਦੇ ਹਨ। ਜਨਮ ਦਿਨ ਗੁਰੂਆਂ ਦੇ ਮਨਾਵੋ ਜੀ, ਅਸੀਂ ਈਸਾਈਆਂ ਦੀ ਰੀਸ ਕਰ ਲਈ ਹੈ, ਉਨ੍ਹਾਂ ਦਾ ਸਾਲ ਵਿਚ ਇਕੋ ਦਿਨ ਈਸਾ-ਮਸੀਹ ਦਾ ਹੁੰਦਾ ਹੈ। ਉਨ੍ਹਾਂ ਵਿਚ ਕੋਈ ਦਿਖਾਵਾ ਨਹੀਂ। ਜੇ ਕਰਨਾ ਹੈ ਤੇ ਗਰੀਬਾਂ ਨੂੰ ਖਾਣਾ ਖਿਲਾ ਦੇਵੋ ਜੀ, ਬਹੁਤੇ ਅਡੰਬਰ ਦੀ ਲੋੜ ਨਹੀਂ ਹੁੰਦੀ। ਕਿਸੇ ਗਰੀਬ ਬੱਚੇ ਦੀ ਮਦਦ ਕਰ ਦੇਣੀ, ਸਭ ਤੋਂ ਵਡਾ ਕੰਮ ਹੈ। ਬੱਚੇ ਨੂੰ ਅਸੀਸਾਂ ਮਿਲਣਗੀਆਂ। ਅਡੰਬਰ ਦੋ ਘੜੀਆਂ ਦਾ ਹੈ। ਕੁਰੀਤੀਆਂ ਕਾਰਣ ਗ਼ਲਤ ਕਮਾਈ ਕਰਨੀ ਪੈਂਦੀ ਹੈ ਤੇ ਬੁੱਧੀ ਮਲੀਨ ਹੋ ਜਾਂਦੀ ਹੈ ਕੇਕ ਕਟਣੇ ਸਿੱਖ ਧਰਮ ਅੰਦਰ ਸ਼ੋਭਦਾ ਨਹੀਂ। ਭਾਈ ਗੁਰਦਾਸ ਜੀ ਦਾ ਸੇਵਾ ਬਾਰੇ ਹੁਕਮ ਹੈ:—

**ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ॥**
**ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥**

ਸੁੰਦਰ ਪ੍ਰਿੰਟਰਜ਼, ਪਹਾੜ ਗੰਜ, ਨਵੀਂ ਦਿੱਲੀ-55 ਫੋਨ: 524389

